ੴ ਵਾਹਿਗੁਰੂ ਜੀ ਕੀ ਫ਼ਤਹਿ ॥

16

4



# ਖ਼ਾਲਸਾ ਨਿਰੂਪਣ

## Concept of THE KHALSA



4 ਰੁਪਏ


ਸਿੱਖ ਮਿਸ਼ਨਰੀ ਕਾਲਜ (ਰਜਿ:)

ਲੁਧਿਆਣਾ

# * ਖਾਲਸਾ ਨਿਰੂਪਣ *

## (CONCEPT OF THE KHALSA)

**'ਖਾਲਸਾ' ਸ਼ਬਦ ਦੇ ਅਰਥ :** ਸਮੁੱਚਾ ਗੁਰੂ ਕਾਲ ਅਥਵਾ ਸੰਨ ੧੪੬੯ ਤੋਂ ੧੭੦੮ ਦਾ ਸਮਾਂ ਭਾਰਤ ਅੰਦਰ ਮੁਸਲਮ ਰਾਜ ਦੇ ਬੋਲ ਬਾਲੇ ਦਾ ਸਮਾਂ ਸੀ, ਬਲਕਿ ਇਸ ਤੋਂ ਕਈ ਸਦੀਆਂ ਪਹਿਲਾਂ ਤੋਂ ਇਸ ਦੇਸ਼ ਦੀ ਹਕੂਮਤ ਵਧੇਰੇ ਕਰਕੇ ਮੁਸਲਮਾਨ ਬਾਦਸ਼ਾਹਾਂ ਦੇ ਹੱਥ ਰਹਿ ਚੁਕੀ ਸੀ। ਇਨ੍ਹਾਂ ਸਮਿਆਂ ਅੰਦਰ ਦੇਸ਼ ਦੀ ਰਾਜ ਭਾਸ਼ਾ ਤੁਰਕੀ ਜਾਂ ਫਾਰਸੀ ਬਣੀ ਰਹੀ ਸੀ ਅਤੇ ਸਾਰਾ ਸਰਕਾਰੀ ਕਾਰ ਵਿਹਾਰ ਤੇ ਲਿਖ ਪੜ੍ਹ ਤੁਰਕੀ ਤਥਾ ਫਾਰਸੀ ਵਿਚ ਹੁੰਦੀ ਸੀ ਬਲਕਿ ਬਹੁਤ ਸਾਰੇ ਤੁਰਕੀ ਤੇ ਰਾਜਸੀ ਸ਼ਬਦ ਭਾਰਤੀ ਲੋਕ ਪ੍ਰਿਆ ਬਣ ਗਏ ਸਨ। ਅਜੇਹੇ ਸ਼ਬਦਾਂ ਵਿਚ ਇਕ ਸ਼ਬਦ **'ਖਾਲਸਾ'** ਸੀ ਜਿਸ ਦੇ ਅਰਥ ਬਾਦਸ਼ਾਹੀ ਅਰਥਾਤ Royal ਦੇ ਸਨ ਅਤੇ ਇਹ ਹਰ ਉਸ ਚੀਜ਼ ਤਥਾ ਸਰਵਿਸ ਲਈ ਵਰਤਿਆ ਜਾਂਦਾ ਸੀ ਜੋ ਸਿੱਧੀ ਬਾਦਸ਼ਾਹ ਦੇ ਅਧੀਨ ਹੋਵੇ ਜਾਂ ਜਿਸ ਦੇ ਪ੍ਰਬੰਧ ਅਤੇ ਜਿਸ ਬਾਰੇ ਕਿਸੇ ਤਰ੍ਹਾਂ ਦੀ ਪੁਛ ਪੜਤਾਲ ਦਾ ਅਧਿਕਾਰ ਬਾਦਸ਼ਾਹ ਤੋਂ ਬਿਨਾਂ ਹੋਰ ਕਿਸੇ ਨੂੰ ਨਾ ਹੋਵੇ।

ਗੁਰਸਿੱਖੀ ਸਾਹਿਤ ਵਿਚ 'ਖਾਲਸਾ' ਸ਼ਬਦ ਦੀ ਪਹਿਲੀ ਵਰਤੋਂ ਉਦੋਂ ਹੋਈ, ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਗਤ ਕਬੀਰ ਜੀ ਦੀ ਬਾਣੀ ਪ੍ਰਾਪਤ ਕਰ ਲਈ, ਜਿਸ ਵਿਚ ਇਹ ਅੰਕਿਤ ਸੀ :

**ਕਹੁ ਕਬੀਰ ਜਨ ਭਏ ਖਾਲਸੇ, ਪ੍ਰੇਮ ਭਗਤਿ ਜਿਹ ਜਾਨੀ॥** *(ਪੰਨਾ ੬੫੫)*

ਅਰਥਾਤ ਜਿਨ੍ਹਾਂ ਜਨਾਂ ਦੀ 'ਪ੍ਰਭੂ ਦਾ ਪਰੇਮਾ' ਭਗਤੀ ਵਿਚ ਲਿਵ ਲਗ ਗਈ ਓਹ 'ਖਾਲਸੇ' ਅਥਵਾ ਪ੍ਰਭੂ ਬਾਦਸ਼ਾਹ ਦੇ ਹੋ ਗਏ।

ਇਸ ਤੋਂ ਪਿਛੋਂ ਸੰਨ ੧੬੯੯ ਵਿਚ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਦੀ ਦਾਤ ਬਖਸ਼ ਕੇ ਸਿੱਖਾਂ ਨੂੰ ਸਿੰਘ ਸਜਾਇਆ ਤਾਂ ਗੁਰੂ ਕੀਆਂ ਸੰਗਤਾਂ ਨੂੰ ਵਾਹਿਗੁਰੂ ਜੀ ਕਾ ਖਾਲਸਾ ਕਰ ਦਿਤਾ। ਅਸਾਂ ਇਸ ਦੇ ਭਾਵ ਨੂੰ ਸਮਝਣਾ ਹੈ। ਸ਼ਾਇਦ ਇਸ ਦੀ ਗਹਿਰਾਈ ਨੂੰ ਅਨੁਭਵ ਕਰਦੇ ਹੋਏ ਹੀ **ਸਾਧੂ ਟੀ. ਐਲ. ਵਾਸਵਾਨੀ** ਨੇ ਆਪਣੀ ਪੁਸਤਕ 'In the Sikh sanctuary' ਵਿਚ ਲਿਖਿਆ ਸੀ :

'To convert every Sikh into a Singh—in that one line is summed up to my mind, the message of the Guru.'

ਵਿਸਵਾਨੀ ਜੀ ਲਿਖਦੇ ਹਨ ਕਿ 'ਹਰ ਸਿੱਖ ਨੂੰ ਸਿੰਘ ਬਣਾ ਦੇਣਾ ਮੇਨੂੰ ਇਸ ਇਕ ਸਤਰ ਵਿਚ ਗੁਰੂ ਜੀ ਦੇ ਸੰਦੇਸ਼ ਦਾ ਤਤ ਭਰਿਆ ਦਿਸਦਾ ਹੈ।

'ਖਾਲਸਾ' ਸ਼ਬਦ ਦੀ ਪਰਿਭਾਸ਼ਾ ਜੋ ਸਮੁੱਚਾ ਗੁਰੂ ਇਤਿਹਾਸ ਅਤੇ ਗੁਰੂ ਸਾਹਿਤ ਵਾਚਨ ਤੋਂ ਸਾਡੀ ਸਮਝ ਵਿਚ ਆਉਂਦੀ ਹੈ, ਉਹ ਬਹੁਤ ਵਿਸ਼ਾਲ ਅਤੇ ਭਾਵ ਪੂਰਤ ਹੈ। ਉਸਨੂੰ ਸਹੀ ਤੌਰ ਤੇ ਜਾਨਣ ਲਈ ਸਾਨੂੰ ਭਾਰਤ ਦੇ ਇਤਿਹਾਸ ਦੇ ਕੁਝ ਵਰਕੇ ਫਰੋਲਣੇ ਪੈਣਗੇ ਅਤੇ ਜਿਨ੍ਹਾਂ ਹਾਲਾਤਾਂ ਨੇ ਖਾਲਸੇ ਨੂੰ ਹੋਂਦ ਵਿਚ

ਲਿਆਂਦਾ ਉਹਨਾਂ ਨੂੰ ਸਮਝਣਾ ਪਵੇਗਾ।

ਸਤਿਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲੋਂ ਅਤੇ ਗੁਰੂ ਕਾਲ ਸਮੇਂ ਦਾ ਜੋ ਚਿਤਰਨ ਗੁਰੂ ਸਾਹਿਬਾਨ, ਭਾਈ ਗੁਰਦਾਸ ਅਤੇ ਉਹਨਾਂ ਦੇ ਹੋਰ ਸਮਕਾਲੀ ਲੇਖਕਾਂ ਨੇ ਕੀਤਾ ਹੈ ਜਾਂ ਆਧੁਨਿਕ ਕਾਲ ਅੰਦਰ ਇਤਿਹਾਸਕਾਰਾਂ ਨੇ ਇਸ ਬਾਰੇ ਜੋ ਲਿਖਿਆ ਹੈ ਉਸ ਤੋਂ ਇਹ ਅਨੁਮਾਨ ਲਗਦਾ ਹੈ ਕਿ ਭਾਰਤੀ ਜਨਤਾ ਉਸ ਸਮੇਂ ਦੋ ਮੁਖ ਸ਼ਰੇਣੀਆਂ ਵਿਚ ਵੰਡੀ ਹੋਈ ਸੀ। ਇਕ ਅਸਲ ਭਾਰਤਵਾਸੀ ਸਨ ਜੋ ਹਿੰਦੂ ਬੋਧੀ ਜਾਂ ਜੈਨ ਧਰਮ ਦੇ ਅਨੁਯਾਈ ਸਨ ਅਰ ਜੋ ਬਦੇਸ਼ੀ ਹਕੂਮਤ ਦੀ ਸਦੀਆਂ ਲੰਮੀ ਲਿਤਾੜ ਨਾਲ ਨਿਰਬਲ ਤੇ ਸਾਹਸਹੀਨ ਹੋ ਚੁਕੇ ਸਨ। ਇਹਨਾਂ ਦੀ ਆਪੇ ਵਿਚ ਦੀ ਜ਼ਾਤ ਤੇ ਵਰਣ ਵੰਡ ਅਤੇ ਅਨੇਕ ਦੇਵ ਪੂਜਾ ਕਾਰਨ ਇਕ ਦੂਸਰੇ ਤੋਂ ਘਿਰਣਾ ਅਤੇ ਛੂਤਛਾਤ ਅਰ ਰਸਮਾਂ ਰੀਤਾਂ ਦੀ ਵਿਖੇਪਤਾ ਨੇ ਇਹਨਾਂ ਦੀ ਰਹਿੰਦੀ ਖੂੰਹਦੀ ਸਤਿਆ ਭੀ ਹਰ ਲਈ ਹੋਈ ਸੀ। ਇਹਨਾਂ ਦੇ ਆਗੂ ਤੇ ਪੂਜਯ ਬ੍ਰਹਿਮਣ, ਜੋ ਇਹਨਾਂ ਦੇ ਦੁਖ ਸੁਖ ਦਾ ਆਸਰਾ ਸਮਝੇ ਜਾਂਦੇ ਸਨ, ਨੇ ਸਮੇਂ ਦੀ ਹਾਕਮ-ਸ਼ਰੇਣੀ ਦੀ ਇਤਾਇਤ (ਗੁਲਾਮੀ) ਨੂੰ ਪੂਰੇ ਤੌਰ ਤੇ ਸਵੀਕਾਰ ਕਰ ਲਿਆ ਹੋਇਆ ਸੀ। ਇਥੋਂ ਤਕ ਕਿ ਉਹਨਾਂ ਆਪਣਾ ਖਾਣ, ਪਹਿਨਣ, ਸਿਖਿਆ ਤੇ ਧਰਮ, ਸਭ ਹਾਕਮਾਂ ਦੀ ਰੁਚੀ ਅਨੁਸਾਰ ਕਰ ਲਏ ਸਨ ਅਤੇ ਆਪਣੇ ਸ੍ਵੈਮਾਨ ਤੇ ਸਤਿਕਾਰ ਨੂੰ ਪੱਕੀ ਤਿਲਾਂਜਲੀ ਦੇ ਦਿਤੀ ਹੋਈ ਸੀ। ਇਸ ਦੀ ਪੁਸ਼ਟੀ ਵਿਚ ਕੇਵਲ ਟੂਕ ਮਾਤਰ ਕੁਝ ਸਮਕਾਲੀ ਤੇ ਇਤਿਹਾਸਕ ਕਥਨ ਹੇਠਾਂ ਦਿਤੇ ਜਾਂਦੇ ਹਨ:

(1) 'ਅਭਾਖਿਆ ਕਾ ਕੁਠਾ ਬਕਰਾ ਖਾਣਾ'—ਅਰਥਾਤ ਉਹਨਾਂ ਨੇ ਆਪਣੀ ਪੁਰਾਣੀ ਝਟਕੇ ਦੁਆਰਾ ਪਸ਼ੂ ਦੀ ਬਲੀ ਦੇਣ ਅਤੇ ਝਟਕੇ ਹੋਏ ਪਸ਼ੂ ਦਾ ਮਾਸ ਵੰਡ ਕੇ ਖਾਣ ਦੀ ਪਰੰਪਰਾ ਨੂੰ ਛਡ ਕੇ ਮੁਸਲਮਾਨੀ ਕਲਮੇ ਦੁਆਰਾ ਕੋਹ ਕੇ ਮਾਰੇ ਪਸ਼ੂ ਦਾ ਮਾਸ ਖਾਣਾ ਸਵੀਕਾਰ ਕਰ ਲਿਆ ਸੀ।

(2) 'ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ'—ਮੁਸਲਮਾਨਾਂ ਦੇ ਪ੍ਰਵਾਣਿਤ ਨੀਲੇ ਰੰਗ ਦੇ ਕਪੜੇ ਪਹਿਨ ਕੇ ਹਾਕਮਾਂ ਦੇ ਰੂਬਰੂ ਪੇਸ਼ ਹੁੰਦੇ ਅਤੇ ਉਹਨਾਂ ਦੀ ਖੁਸ਼ਨੂਦੀ ਹਾਸਲ ਕਰਦੇ, ਜਿਸ ਤਰ੍ਹਾਂ ਅੰਗਰੇਜ਼ ਰਾਜ ਸਮੇਂ ਪੈਂਟ ਕੋਟ ਤੇ ਨਕਟਾਈ ਦਾ ਰਿਵਾਜ ਹੋ ਗਿਆ ਸੀ ਅਤੇ ਕਾਂਗਰਸ ਰਾਜ ਸਮੇਂ ਗਾਂਧੀ ਟੋਪੀ ਅਤੇ ਖੱਦਰ ਦਾ ਕੁੜਤਾ ਸਤਿਕਾਰਯੋਗ ਬਸਤਰ ਸਮਝੇ ਜਾਂਦੇ ਹਨ।

(3) 'ਘਰਿ ਘਰਿ ਮੀਆਂ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ'—ਬ੍ਰਹਿਮਣ ਮਤ ਅੰਦਰ ਸੰਸਕ੍ਰਿਤ ਨੂੰ ਦੇਵ ਬਾਣੀ ਦਾ ਮਾਣ ਪ੍ਰਾਪਤ ਸੀ ਅਤੇ ਹੁਣ ਭੀ ਹੈ, ਪਰੰਤੂ ਮੁਸਲਮਾਨ ਹਕੂਮਤ ਅੰਦਰ ਪ੍ਰਵਾਨਗੀ ਪ੍ਰਾਪਤ ਕਰਨ ਲਈ ਬ੍ਰਹਿਮਣਾਂ ਨੇ ਸੰਸਕ੍ਰਿਤ ਸਿਖਿਆ ਪ੍ਰਣਾਲੀ ਨੂੰ ਤੁਰਕੀ ਤੇ ਫਾਰਸੀ ਵਿਚ ਬਦਲ ਲੀਤਾ ਸੀ।

(4) 'ਖਤ੍ਰੀਆਂ ਤ ਧਰਮ ਛੋਡਿਆ ਮਲੇਛ ਭਾਖਿਆ ਗਹੀ'—ਵਰਣ ਵੰਡ ਅਨੁਸਾਰ ਬ੍ਰਹਿਮਣ ਤੋਂ ਦੂਜੇ ਨੰਬਰ ਤੇ ਖਤ੍ਰੀ ਦਾ ਸਤਿਕਾਰ ਸੀ ਜਿਹਨਾਂ ਦਾ ਕਰਮ ਸ਼ਸਤਰ ਵਿਦਿਆ ਵਿਚ ਪ੍ਰਬੀਨ ਹੋਣਾ ਤੇ ਵੈਰੀ ਤੋਂ ਦੇਸ਼ ਨੂੰ ਬਚਾਉਣਾ ਸੀ। ਉਹਨਾਂ ਨੇ ਆਪਣਾ ਸ਼ਸਤਰ ਅਤੇ ਦੇਸ਼ ਰਖਿਆ ਦਾ ਕਰਮ ਛਡ ਦਿਤਾ

ਅਤੇ ਆਪਣੇ ਧਰਮ ਦੇ ਵੈਰੀ ਮਲੇਛਾਂ ਦੀ ਬਾਣੀ ਅਤੇ ਹੋਰ ਸਾਰਾ ਵਰਤਨ-ਵਿਹਾਰ ਉਹਨਾਂ (ਮੁਸਲਮਾਨਾਂ) ਵਾਲਾ ਪ੍ਰਵਾਣ ਕਰ ਲਿਆ ਸੀ।

(5) **'ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ'** —ਅਰਥਾਤ ਸਾਰੀ ਮਹਕੂਮ ਜਨਤਾ ਮੁਰਦੇ ਸਮਾਨ, ਸਾਹਸਹੀਨ ਅਤੇ ਅਗਿਆਨੀ ਹੋਈ ਹਾਕਮ ਸ਼ਰੇਣੀ ਦੀਆਂ ਚਿਲਮਾਂ ਭਰਦੀ ਸੀ।

(6) ਭਾਰਤ ਦੇ ਸਬਕਾ ਰਾਸ਼ਟਰਪਤੀ ਡਾ. ਰਾਧਾ ਕ੍ਰਿਸ਼ਨਨ ਨੇ ਹਿੰਦੂ ਧਰਮ ਦੇ ਵਿਸ਼ਵਾਸ ਅਤੇ ਰਸਮਾਂ, ਰੀਤਾਂ ਦਾ ਜ਼ਿਕਰ ਆਪਣੇ ਸ਼ਬਦਾਂ ਵਿਚ ਇਉਂ ਕੀਤਾ ਹੈ :

'a Name without Content, a museum of beliefs, a medley of rites.

ਅਰਥਾਤ ਇਸ ਨੂੰ ਅਸੀਂ ਨਿਰਾਰਥਕ ਸੰਗਿਆ, ਵਿਸ਼ਵਾਸਾਂ ਦੀ ਚਿੱਤਰ-ਸ਼ਾਲਾ ਅਤੇ ਰਸਮਾਂ ਰੀਤਾਂ ਦਾ ਗੋਰਖ ਧੰਧਾ ਕਹਿ ਸਕਦੇ ਹਾਂ।'

ਡਾ. ਰਾਧਾ ਕ੍ਰਿਸ਼ਨਨ ਨੇ ਆਪਣੀ ਪੁਸਤਕ 'Indian Philosophy' ਦੇ ਸਫਾ 92 ਤੇ ਇਸ ਖਿਆਲ ਨੂੰ ਇਉਂ ਭੀ ਵਰਨਿਆ ਹੈ। Hinduism has come to mean a heterogenous mass of philosophies, religions mytholygies and magics, ਅਰਥਾਤ 'ਹਿੰਦੂ ਧਰਮ ਅਨੇਕ ਦਰਸ਼ਨਾਂ, ਧਰਮਾਂ, ਮਿਥਿਹਾਸ ਅਤੇ ਜਾਦੂ ਟੂਣਿਆਂ ਦੇ ਵਿਕੋਲਿਤਰੇ ਵਿਸ਼ਵਾਸ਼ਾਂ ਦਾ ਸਮੂਹ ਬਣ ਚੁਕਾ ਸੀ।'

(7) ਗੁਰੂ ਕਾਲ ਸਮੇਂ ਗ਼ੈਰ-ਮੁਸਲਮ ਭਾਰਤੀਆਂ ਬਾਰੇ 'ਪੀ ਹਾਰਡੀ' ਆਪਣੀ ਪੁਸਤਕ Historians of Medieval India ਦੇ ਸਫਾ 114 ਤੇ ਇਉਂ ਲਿਖਦਾ ਹੈ :

**'Non-Muslims (are) the furniture and properties for the stage, on which the drama of the Muslim Destiny in Hindustan is played. The Hindus are the passive material, on which the Muslims impose their will. It is the function of the Hindus to provide opportunities for the practice of the Muslim virtue... they are never interesting in themselves but only as converts, as capitation tax payers or as corpses.'**

ਅਰਥਾਤ ਹਿੰਦੁਸਤਾਨ ਦੇ ਸਿਆਸੀ ਰੰਗ ਮੰਚ ਉਤੇ, ਜਿਥੇ ਮੁਸਲਮਾਨੀ ਭਾਗਾਂ ਦੇ ਉਦੈ ਹੋਣ ਦਾ ਨਾਟਕ ਖੇਡਿਆ ਜਾ ਰਿਹਾ ਹੈ "ਗੈਰ ਮੁਸਲਮ ਜਨਤਾ" ਕੇਵਲ ਸਾਮੱਗਰੀ ਦਾ ਕੰਮ ਦੇਂਦੀ ਹੈ। ਹਿੰਦੂਆਂ ਦੀ ਦਸ਼ਾ ਉਸ ਨਿਰਜਿੰਦ ਸਾਮਾਨ ਜੇਹੀ ਹੈ ਜਿਸ ਨੂੰ ਮੁਸਲਮਾਨ ਆਪਣੀ ਇੱਛਾ ਅਨੁਸਾਰ ਵਰਤਦੇ ਹਨ। ਹਿੰਦੂ ਦੀ ਜ਼ਿੰਮੇਵਾਰੀ ਕੇਵਲ ਐਸੇ ਮੌਕੇ ਪੈਦਾ ਕਰਨਾ ਹੈ ਜਿਹਨਾਂ ਨੂੰ ਮੁਸਲਮਾਨ ਆਪਣੇ ਭਲੇ ਲਈ ਵਰਤ ਸਕਣ। ਉਹਨਾਂ ਦੀ ਹੋਂਦ ਮੁਸਲਮਾਨਾਂ ਵਾਸਤੇ ਇਸ ਲਈ ਦਿਲਚਸਪ ਹੈ ਕਿ ਉਹਨਾਂ ਨੂੰ ਮੁਸਲਮਾਨ ਬਣਾ ਕੇ ਇਸਲਾਮ ਦਾ ਵਾਧਾ ਹੋਵੇ ਜਾਂ ਉਹਨਾਂ ਪਾਸੋਂ ਜਜ਼ੀਆ ਵਸੂਲਿਆ ਜਾਵੇ, ਇਸ ਤੋਂ ਬਿਨਾਂ ਉਹ ਨਿਰੀਆਂ ਲੋਥਾਂ ਹਨ।"

ਇਹ ਸਾਰਾ ਨਕਸ਼ਾ ਅਸਲ ਭਾਰਤੀਵਾਸੀ ਜਨਤਾ ਦਾ ਹੈ, ਜਿਸ ਉਪਰ ਵਿਦੇਸ਼ੀ ਮੁਸਲਮਾਨ ਹਾਕਮ ਮਨ-ਮੰਨੀਆਂ ਕਰਦੇ ਸਨ। ਬਾਕੀ ਜੋ ਦਸ਼ਾ ਉਹਨਾਂ ਦੇ ਮੰਦਰ, ਆਸ਼ਰਮਾਂ ਜਾਂ ਉਹਨਾਂ ਦੇ ਸਮਾਜ ਦੀ ਸੀ ਉਸ ਬਾਰੇ (ਨਾ ਗੁਫਤਾ

ਬਿਹ) ਕੁਝ ਨਾ ਕਹਿਣਾ ਹੀ ਠੀਕ ਹੈ। ਉਸ ਤੋਂ ਭਾਰਤੀ ਇਤਿਹਾਸ ਦਾ ਥੋੜ੍ਹਾ ਜੇਹਾ ਜਾਣੂੰ ਵੀ ਭਲੀ ਭਾਂਤ ਵਾਕਫ ਹੈ।

ਭਾਰਤ ਦੀ ਉਸ ਸਮੇਂ ਦੀ ਹਾਕਮ ਸ਼ਰੇਣੀ ਕਿਹੋ ਜਿਹੀ ਸੀ ਇਸ ਦਾ ਅੰਦਾਜ਼ਾ ਮਹਕੂਮ ਸ਼ਰੇਣੀ ਦੀ ਉਪਰ ਵਰਨੀ ਦਸ਼ਾ ਤੋਂ ਹੀ ਲਗ ਸਕਦਾ ਹੈ, ਪਰੰਤੂ ਇਹ ਭੁਲੇਖਾ ਦੂਰ ਕਰਨ ਲਈ ਕਿ ਸ਼ਾਇਦ ਲੋਕਾਂ ਦੀ ਏਨੀ ਗਿਰੀ ਹੋਈ ਹਾਲਤ ਵਿਚ ਉਹਨਾਂ ਦਾ ਦੋਸ਼ ਏਨਾ ਨਾ ਹੋਵੇ, ਕੇਵਲ ਇਕ ਦੋ ਟੂਕਾਂ, ਦੇ ਦੇਣੀਆਂ ਜ਼ਰੂਰੀ ਸਮਝਦੇ ਹਾਂ।

(1) ਸਤਿਗੁਰੂ ਨਾਨਕ ਦੇਵ ਜੀ ਦਾ ਕਥਨ ਹੈ :

(ੳ) 'ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨਿ ਬੈਠੇ ਸੁਤੇ ॥
ਚਾਕਰ ਨਹਦਾ ਪਾਇਨਿ ਘਾਉ ॥ ਰਤੁ ਪਿਤੁ ਕੁਤਿਹੋ ਚਟਿ ਜਾਹੁ ॥'
(ਵਾਰ ਮਲਾਰ—੧੨੮੮)

[ਮੁਕਦਮ—ਮੁਸਾਹਿਬ, ਅਹਿਲਕਾਰ।]

ਰਾਜੇ ਸ਼ੇਰ ਹਨ, ਅਹਿਲਕਾਰ ਕੁਤੇ ਹਨ, ਬੈਠੇ-ਸੁੱਤੇ ਬੰਦਿਆਂ ਨੂੰ ਜਗਾਂਦੇ ਹਨ। ਇਹ ਅਹਿਲਕਾਰ ਨਹੁੰਦ੍ਰਾਂ ਹਨ, ਜੋ ਘਾਤ ਕਰਦੀਆਂ ਹਨ, ਕੁਤਿਆਂ ਦੀ ਰਾਹੀਂ ਲਹੂ ਪੀਂਦੇ ਹਨ।

(ਅ) ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥
ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ ॥
(ਵਾਰ ਮਾਝ—੧੪੫)

(ਕਾਤੀ—ਛੁਰੀ। ਵਿਕੁੰਨੀ—ਵਿਆਕੁਲ)

(2) ਭਾਈ ਗੁਰਦਾਸ ਜੀ ਲਿਖਦੇ ਹਨ :

ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।
ਪਰਜਾ ਅੰਧੀ ਗਿਆਨ ਬਿਨ ਕੂੜ ਕੁਸਤ ਮੁਖਹੁ ਆਲਾਈ।
ਕਾਜ਼ੀ ਹੋਇ ਰਿਸ਼ਵਤੀ ਵਢੀ ਲੈ ਕੇ ਹਕ ਗਵਾਈ।
ਇਸਤ੍ਰੀ ਪੁਰਖੈ ਦਾਮ ਹਿਤ, ਭਾਵੈ ਆਇ ਕਿਥਾਉਂ ਜਾਈ।
ਵਰਤਿਆ ਪਾਪ ਸਭਸ ਜਗ ਮਾਹੀ।

ਉਕਤ ਸਾਰੇ ਕਥਨ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਸਮੁਚਾ ਭਾਰਤ ਦੇਸ਼, ਅਤਿ ਦੀ ਅਧੋਗਤੀ ਅੰਦਰ ਰੁੜ੍ਹ ਚੁਕਾ ਸੀ। ਪਰਜਾ ਉਕਾ ਹੀ ਸਾਹਸਹੀਨ ਹੋਈ ਹੋਈ ਸੀ ਅਤੇ ਹਾਕਮ ਸਰੇਣੀ, ਕਸਾਈ ਅਤੇ ਇਨਸਾਫ ਹੀਨ ਹੋਈ, ਭ੍ਰਿਸ਼ਟਾਚਾਰ ਦੇ ਸਿਖਰ ਨੂੰ ਛੋਹ ਚੁਕੀ ਸੀ। ਸਤਿਗੁਰੂ ਦੇ ਕਥਨ ਅਨੁਸਾਰ ਚਾਰੋਂ ਤਰਫ ਅੰਧਕਾਰ ਛਾਇਆ ਹੋਇਆ ਸੀ, ਜਿਸ ਵਿਚੋਂ ਕੋਈ ਰਾਹ ਲਭਦਾ ਨਜ਼ਰ ਨਹੀਂ ਸੀ ਪੈਂਦਾ।

**ਆਮ ਜਨਤਾ (Masses) ਤਿੰਨ ਤਰ੍ਹਾਂ ਦੇ ਭੈ ਹੇਠ ਦਬੀ ਹੋਈ ਸੀ**

1. ਵਿਦੇਸ਼ੀ ਹਾਕਮਾਂ ਦਾ ਰਾਜ-ਭੈ, 2. ਪੂਜਯ ਦੇਵੀ ਦੇਵਤਿਆਂ ਦਾ ਧਰਮ-ਭੈ 3. ਬ੍ਰਹਿਮਣ ਤਥਾ ਹੋਰ ਉਚੀ ਜਾਤੀਆਂ ਦਾ ਕੁਲ ਭੈ। ਸਦੀਆਂ ਤੋਂ ਅਜਿਹੇ ਡਰਾਂ ਦੇ ਪ੍ਰਭਾਵ ਸਦਕਾ ਉਹਨਾਂ ਦੇ ਮਨਾਂ ਅੰਦਰ ਇਕ ਪਰਕਾਰ

ਦਾ ਛੋਟਾਪਨ (Inferiority complex) ਪੈਦਾ ਹੋ ਚੁਕਾ ਸੀ, ਜਿਸ ਕਾਰਨ ਉਹਨਾਂ ਦੇ ਅੰਦਰ ਆਪਣੀ ਦਸ਼ਾ ਨੂੰ ਉਚਿਆਉਣ ਦਾ ਫੁਰਨਾ ਪੈਦਾ ਹੋਣਾ ਭੀ ਦੂਰ ਦੀ ਗੱਲ ਸੀ, ਬਲਕਿ ਇਹਨਾਂ ਵਿਚ ਕਾਫੀ ਵੱਡਾ ਹਿਸਾ ਉਹਨਾਂ ਲੋਕਾਂ ਦਾ ਸੀ, ਜਿਨ੍ਹਾਂ ਦਾ ਪਰਛਾਵਾਂ ਵੀ ਉਚ ਜਾਤੀਆਂ ਵਾਲੇ ਸਹਿਨ ਨਹੀਂ ਸਨ ਕਰਦੇ। ਬਹੁਤ ਲੰਮਾਂ ਸਮਾਂ ਐਸੀ ਦਸ਼ਾ ਬਣੇ ਰਹਿਣ ਦਾ ਇਹ ਕੁਦਰਤੀ ਸਿੱਟਾ ਸੀ ਕਿ ਉਹਨਾਂ ਆਪਣੇ ਆਪ ਨੂੰ ਅਛੂਤ ਮੰਨ ਲਿਆ ਹੋਇਆ ਸੀ, ਗੋਇਆ ਕਿ ਵਿਧਾਤਾ ਨੇ ਧੁਰ ਦਰਗਾਹ ਤੋਂ ਹੀ ਉਹਨਾਂ ਦੇ ਮਥੇ ਨੀਚ ਤੇ ਅਛੂਤ ਹੋਣਾ ਲਿਖ ਦਿਤਾ ਹੋਇਆ ਹੋਵੇ। ਜਿਸ ਵਿਚ ਕਿਸੇ ਪਰਕਾਰ ਦੀ ਤਬਦੀਲੀ ਦਾ ਵਿਚਾਰ ਰਖਣਾ ਹੀ ਰੱਬੀ ਹੁਕਮਾਂ ਦੀ ਉਲੰਘਣਾ ਅਤੇ ਧਾਰਮਕ ਅਪਰਾਧ ਸੀ। ਇਸੇ ਤਰ੍ਹਾਂ ਦੇਵੀ ਦੇਵਤਿਆਂ ਦੀ ਅਵੱਗਿਆ ਮਹਾਨ ਅਪਰਾਧ ਸਮਝਿਆ ਜਾਂਦਾ ਸੀ, ਪਰ ਜਨਤਾ ਦੇ ਮਨਾਂ ਵਿਚ ਪਈ ਛੋਟਾਪਨ (Inferiorty complex) ਦੀ ਭਾਵਨਾ ਨੂੰ ਹੋਰ ਮਜ਼ਬੂਤ ਕਰਨ ਦਾ ਇਕ ਵਡਾ ਕਾਰਨ ਉਹਨਾਂ ਉਪਰ ਛਾਇਆ ਰਾਜ-ਭੈ ਸੀ। ਇਹਨਾਂ ਤਿੰਨ ਕਿਸਮਾਂ ਦੇ ਡਰਾਂ ਨੇ ਪਰਜਾ ਉਪਰ ਐਸੀ ਮੁਰਦੇਹਾਨੀ ਵਰਤਾਈ ਹੋਈ ਸੀ ਕਿ ਕਿਸੇ ਤਰ੍ਹਾਂ ਦੇ ਸਾਹਸ ਦਾ ਹੋਣਾ ਸੰਭਵ ਹੀ ਨਹੀਂ ਸੀ।

ਅਜੇਹੀ ਹਾਲਤ ਵਿਚ ਕਿਸੇ ਸੁਧਾਰਕ ਲਹਿਰ ਦਾ ਸਫਲ ਹੋਣਾ ਮੁਸ਼ਕਲ ਸੀ। ਮੁਸਲਮਾਨ ਹਾਕਮ ਸ਼ਰੇਣੀ, ਰਾਜ-ਮਦ ਅੰਦਰ ਅੰਨ੍ਹੀ ਹੋ ਚੁਕੀ ਸੀ, ਹਿੰਦੂਆਂ ਦੇ ਮੁਖੀ ਬ੍ਰਹਿਮਣ, ਜ਼ਾਤ ਅਭਿਮਾਨ ਕਾਰਨ ਕੋਈ ਗੱਲ ਸੁਨਣ ਨੂੰ ਤਿਆਰ ਨਹੀਂ ਸਨ ਅਤੇ ਬਾਕੀ ਜਨਤਾ ਇਹਨਾਂ ਦੋਹਾਂ ਦੇ ਜ਼ਬਰ ਅਧੀਨ ਪਿਸ ਰਹੀ ਸੀ। ਭਾਵੇਂ ਸਤਿਗੁਰੂ ਜੀ ਨੇ ਸਮੁਚੇ ਤੋਰ ਤੇ ਕੁਝ ਅਜਿਹੇ ਸਾਧਨ ਕੀਤੇ ਜੋ ਪਰਚਲਤ ਵਿਸ਼ਵਾਸ਼ਾਂ ਅੰਦਰ ਇਨਕਲਾਬ ਲਿਆਉਣ ਵਾਲੇ ਅਤੇ ਟੁਕੜੇ ਟੁਕੜੇ ਹੋਏ ਸਮਾਜ ਅੰਦਰ ਨੇੜਤਾ ਤੇ ਮਿਲਾਪ ਪੈਦਾ ਕਰਨ ਵਾਲੇ ਸਨ। ਜਿਵੇਂ : (1) ਬਹੁਤੇ ਕਿਸਮ ਦੇ ਦੇਵੀ ਦੇਵਤਿਆਂ ਨੂੰ ਮੰਨਣ ਵਾਲੇ ਅਤੇ ਅੱਡੋ ਅੱਡ ਠਾਕਰ ਪੂਜਕਾਂ ਨੂੰ ਇਕੋ ਨਿਰਅਕਾਰ ਜੋਤਿ ਸਰੂਪ ਦੀ ਪੂਜਾ ਦ੍ਰਿੜ ਕਰਾਉਣਾ। (2) ਜਾਤ ਵਰਣ ਦਾ ਭਿੰਨ ਭੇਦ ਮਿਟਾਉਣ ਵਾਸਤੇ ਸੰਗਤ ਅਤੇ ਪੰਗਤ ਦੇ ਆਸ਼ਰਮਾਂ ਨੂੰ ਚਾਲੂ ਕਰਨਾ। (3) ਹੱਥੀਂ ਕਿਰਤ ਕਰਨ ਦਾ ਸਤਿਕਾਰ ਪੈਦਾ ਕਰਨਾ। (4) ਬੇਅਰਥ ਰਸਮਾਂ ਰੀਤਾਂ ਦੇ ਭੁਲੇਖੇ ਦੂਰ ਕਰਨੇ। (5) ਮਨੁਖ ਮਾਤਰ ਅਤੇ ਇਸਤਰੀ ਜਾਤੀ ਨੂੰ ਸਮਾਜ ਅੰਦਰ ਸਮਾਨ ਥਾਂ ਦੇਣਾ। (6) ਮੰਦਰ ਅਤੇ ਮਸੀਤ ਅੰਦਰ ਸੀਮਤ ਹੋ ਚੁਕੇ ਧਰਮ ਨੂੰ ਮਨੁਖ-ਮਾਤਰ ਦੇ ਨਿਤਾਪ੍ਰਤੀ ਜੀਵਨ ਦਾ ਜ਼ਰੂਰੀ ਭਾਗ ਨਿਸਚੇ ਕਰਨਾ। (7) ਪੰਜਾਬੀ ਬ੍ਰਿਜੀ ਆਦਿ ਲੋਕ ਭਾਸ਼ਾਵਾਂ ਨੂੰ ਦੇਵ ਬਾਣੀ ਸੰਸਕ੍ਰਿਤ ਦੀ ਥਾਂ ਦਿਵਾਉਣਾ ਅਥਵਾ ਲੋਕ ਬੋਲੀਆਂ ਨੂੰ ਧਰਮ ਉਪਦੇਸ਼ ਦਾ ਮਾਧਿਅਮ ਨੀਅਤ ਕਰਨਾ।

ਇਹ ਸਭ ਕੁਝ ਕਰਦੇ ਹੋਏ ਭੀ ਸਤਿਗੁਰੂ ਜੀ ਦਾ ਇਹ ਦ੍ਰਿੜ ਨਿਸਚਾ ਸੀ ਕਿ ਜਦੋਂ ਤਕ ਸਮਾਜ ਦੇ ਨੀਵੇਂ ਤੇ ਦੁਰਕਾਰੇ ਹੋਏ ਹਿੱਸੇ ਨੂੰ, ਜਿਸ ਦੀ ਸਮਾਜ ਅੰਦਰ ਅਤਿ ਵਡੀ ਗਿਣਤੀ ਸੀ, ਉਪਰ ਨਹੀਂ ਉਠਾਇਆ ਜਾਂਦਾ

ਉਤਨਾ ਚਿਰ ਇਸ ਅਧੋਗਤੀ ਦੀ ਹਾਲਤ ਅੰਦਰ ਕੋਈ ਪਰਿਵਰਤਨ ਨਹੀਂ ਆ ਸਕਦਾ। ਚੁਨਾਂਚਿ ਆਪ ਨੇ ਇਹ ਕਿਹਾ ਹੀ ਨਹੀਂ ਕਿ :

—ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥

(ਸਿਰੀ ਰਾਗ ਮ: ੧—੧੫)

ਬਲਕਿ ਮਲਕ ਭਾਗੋ ਜਿਹੇ ਉਚ ਜ਼ਾਤੀ ਦੇ ਧਨਾਢ ਦੇ ਪਕਵਾਨ ਛਡ ਕੇ ਭਾਈ ਲਾਲੋ ਤਰਖਾਣ ਦੀ ਸੁਕੀ ਕੋਧਰੇ ਦੀ ਰੋਟੀ ਖਾਣੀ ਠੀਕ ਜਾਤੀ ਅਤੇ ਆਪ ਉਚ ਬੇਦੀ ਖਤਰੀ ਕੁਲ ਦੇ ਜੰਮੇ ਜਾਇ ਹੋਣ ਦੇ ਬਾਵਜੂਦ ਆਪਣੀ ਉਮਰ ਭਰ ਦੇ ਸੰਗੀ, ਮਰਦਾਨਾ ਮਰਾਸੀ, ਹੰਸੂ ਲੁਹਾਰ ਅਤੇ ਸੀਹਾ ਛੀਂਬੇ ਨੂੰ ਬਣਾਇਆ।

ਇਹ ਸਭ ਕੁਝ ਹਿੰਦੂ ਵਿਚਾਰਧਾਰਾ ਅਤੇ ਸਮੇਂ ਦੇ ਹਿੰਦੂ ਸਮਾਜ ਦੇ ਵਰਤਾਰੇ ਤੋਂ ਬਹੁਤ ਨਿਆਰਾ ਸੀ, ਪਰ ਵਿਚਾਰ ਕਿੰਨੇ ਭੀ ਨਿਆਰੇ ਹੋਣ ਉਹ ਵਿਚਾਰ ਹੀ ਰਹਿੰਦੇ ਹਨ ਜਦੋਂ ਤਕ ਆਪਣੀ ਨਿਆਰੀ ਹੋਂਦ ਸਥਾਪਤ ਨਹੀਂ ਕਰਦੇ। ਜੇ ਵਿਚਾਰਧਾਰਾ ਨਿਆਰੀ ਹੋਂਦ ਦੇ ਰੂਪ ਵਿਚ ਪ੍ਰਗਟ ਨਹੀਂ ਹੁੰਦੀ ਅਤੇ ਉਸ ਨਿਆਰੀ ਹੋਂਦ(Individuality)ਰਾਹੀਂ ਆਪਣੇ ਪੈਰ ਪਕੇ ਨਹੀਂ ਕਰਦੀ, ਉਹ ਪੌਣ ਦਾ ਝੋਕਾ ਜਾਂ ਹਵਾਈ ਗੱਲ ਹੀ ਹੁੰਦੀ ਹੈ ਅਤੇ ਕਿਸੇ ਸਮੇਂ ਭੀ ਉਸਦੇ ਅਲੋਪ ਹੋ ਜਾਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਡਾ: ਇੰਦੂ ਭੂਸ਼ਣ ਬੈਨਰਜੀ ਆਪਣੀ ਪੁਸਤਕ Evolution of the Khalsa ਜਿਲਦ ਪਹਿਲੀ ਦੇ ਸਫਾ 147 ਤੇ ਲਿਖਦਾ ਹੈ :

"The supreme need of the moment was to cloth the Guru's message with some distinctive emblems, which might give it an individuality of its own. Moreover certain characteristics of Hinduism made such a course all the more imperative. It is important to remember that Hinduism has on cut and dried creed and that it never prescribes the same mode of worship for everybody Broadly speaking Adhikara or aptitude has always been regarded as a factor in the prescription of Hindu religious duties and opinions have generally been tolerated almost to any extent provided certain social usages were not only violated. Under the circumstances it was not at all difficult for Hinduism to accommdate the follwers of Nanak within its fold and absorb them totally in time...As the form has a tendency to get the better spirit is quite conceivable that Guru Nanak's efforts might easily have been dissipated. In order that the influences started by Guru Nanak might continue to work, it was essential that those influences should be perpetuated, and paradoxical as it may seem, new forms forged in order that the spirit might not disappear."

**ਭਾਵ :** 'ਸਮੇਂ ਦੀ ਸਭ ਤੋਂ ਵਡੀ ਮੰਗ ਇਹ ਸੀ ਕਿ ਗੁਰੂ ਜੀ ਦੇ ਸੰਦੇਸ਼ ਨੂੰ ਅਜਿਹਾ ਨਿਆਰਾ ਰੂਪ ਦਿਤਾ ਜਾਵੇ ਜਿਸ ਨਾਲ ਇਹ ਨਿਰਾਲੀ ਹੋਂਦ ਉੱਘੜ

ਕੇ ਪਰਤਖ ਹੋ ਸਕੇ। ਹਿੰਦੂ ਧਰਮ ਦੀਆਂ ਕੁਝ ਨਿਜੀ ਖਾਸੀਅਤਾਂ ਨੇ ਅਜਿਹਾ ਕਰਨਾ ਹੋਰ ਭੀ ਜ਼ਰੂਰੀ ਕਰ ਦਿਤਾ ਸੀ। ਇਸਦੀ ਇਕ ਵਡੀ ਚੇਤੇ ਰਖਣ ਵਾਲੀ ਗਲ ਕਿ ਇਹ ਕੁਝ ਗਿਣੇ ਮਿਥੇ ਤੇ ਬਝਵੇਂ ਨਿਯਮਾਂ ਵਾਲਾ ਧਰਮ ਨਹੀਂ ਸੀ ਤੇ ਇਹ ਹਰ ਕਿਸੇ ਲਈ ਇਕੋ ਜਿਹੀ ਪੂਜਾ ਪਾਠ ਤੇ ਡੰਡਉਤ ਬੰਧਨਾ ਨਿਸਚਤ ਕਰਦਾ ਹੈ। ਮੋਟੇ ਤੌਰ ਤੇ ਹਿੰਦੂ ਧਰਮ ਦੀ ਰਹੁ ਰੀਤ ਨਿਸਚਤ ਕਰਨ ਵਿਚ ਧਰਮ ਦੇ ਅਨੁਯਾਈਆਂ ਦੀ ਰੁਚੀ ਨੂੰ ਹਮੇਸ਼ਾਂ ਧਿਆਨ ਵਿਚ ਰਖਿਆ ਜਾਂਦਾ ਰਿਹਾ ਹੈ, ਇਥੋਂ ਤਕ ਜੇ ਕਰ ਕੁਝ ਪਰਚਲਤ ਸਮਾਜਕ ਬੰਧਨਾਂ ਨੂੰ ਬਿਲਕੁਲ ਹੀ ਤਰੋੜ ਮਰੋੜ ਨਾ ਦਿਤਾ ਜਾਏ ਤਾਂ ਧਾਰਮਕ ਰਹੁ ਰੀਤਾਂ ਸਬੰਧੀ ਰਾਵਾਂ ਦੇ ਭਿੰਨ ਭੇਦ ਨੂੰ ਬਹੁਤ ਹੱਦ ਤਕ ਸਹਿਨ ਕੀਤਾ ਜਾਂਦਾ ਹੈ। ਅਜੇਹੇ ਹਾਲਾਤ ਅੰਦਰ ਨਾਨਕ ਪੰਥੀਆਂ ਨੂੰ ਹਿੰਦੂ ਧਰਮ ਦੇ ਘੇਰੇ ਅੰਦਰ ਲੇ ਆਉਣਾ ਅਤੇ ਸਮਾਂ ਪਾ ਕੇ ਉਹਨਾਂ ਨੂੰ ਉਕਾ ਹੀ ਇਸ ਵਿਚ ਜਜ਼ਬ ਕਰ ਲੈਣਾ ਕੋਈ ਮੁਸ਼ਕਲ ਗੱਲ ਨਹੀਂ ਸੀ...ਚੂੰਕਿ ਮਨੁਖ, ਅੰਦਰਲੀ ਮਾਨਸਕ ਦਸ਼ਾ ਨਾਲੋਂ ਬਾਹਰ-ਮੁਖੀ ਰਹਿਣੀ ਤੇ ਰੂਪ ਦਾ ਵਧੇਰੇ ਕਾਇਲ ਹੈ, ਇਹ ਗਲ ਸਮਝਣੀ ਔਖੀ ਨਹੀਂ ਕਿ ਇਹਨਾਂ ਹਾਲਾਤ ਅੰਦਰ ਗੁਰੂ ਨਾਨਕ ਸਾਹਿਬ ਦੇ ਜਤਨਾਂ ਨੂੰ ਸਹਿਜੇ ਹੀ ਅਸਫਲ ਬਣਾਇਆ ਜਾ ਸਕਦਾ ਸੀ, ਇਸ ਲਈ ਜੋ ਕੰਮ ਗੁਰੂ ਨਾਨਕ ਨੇ ਆਰੰਭ ਕੀਤਾ ਸੀ ਇਸ ਨੂੰ ਚਾਲੂ ਰਖਣ ਲਈ ਜ਼ਰੂਰੀ ਹੋ ਗਿਆ ਸੀ ਕਿ ਗੁਰੂ ਜੀ ਦੇ ਵਿਚਾਰਾਂ ਦੇ ਪੈ ਰਹੇ ਪ੍ਰਭਾਵ ਨੂੰ ਪਕੇ ਪੈਰਾਂ ਤੇ ਖੜਾ ਕੀਤਾ ਜਾਵੇ ਅਤੇ ਭਾਵੇਂ ਇਹ ਗੱਲ ਕਿੰਨੀ ਅਨੋਖੀ ਤੇ ਉਲਟੀ ਲਗਦੀ ਹੋਵੇਗੀ, ਪਰ ਇਸ ਦੇ ਲਈ ਨਵੀਂ ਕਿਸਮ ਦੀ ਰਹਿਤ ਮਰਯਾਦਾ ਦਾ ਸਥਾਪਤ ਕਰਨਾ ਜ਼ਰੂਰੀ ਸੀ ਤਾਂਕਿ ਗੁਰੂ ਨਾਨਕ ਵਿਚਾਰਧਾਰਾ ਦੀ ਸਪਿਰਿਟ ਕਾਇਮ ਰਹਿ ਸਕੇ।"

ਅਗੇ ਜਾ ਕੇ ਸ੍ਰੀ ਬੈਨਰਜੀ ਲਿਖਦੇ ਹਨ ਕਿ ਸਿਖਾਂ ਨੂੰ ਨਿਆਰੀ ਹੋਂਦ ਦੇਣ ਲੋਕ ਮਨਾਂ ਉਤੇ ਸਦੀਆਂ ਦੇ ਛਾਏ ਬ੍ਰਹਿਮਣੀ ਪ੍ਰਭਾਵ ਲਈ ਇਕ ਭਾਰੀ ਸੱਟ ਸੀ, ਕਿਉਂਕਿ ਵੇਦ ਬਾਣੀ ਦਾ ਸੰਸਕ੍ਰਿਤ ਵਿਚ ਹੋਣਾ ਅਤੇ ਸੰਸਕ੍ਰਿਤ ਪੜ੍ਹਣ ਦਾ ਅਧਿਕਾਰ ਬ੍ਰਹਿਮਣ ਜਾਤੀ ਤੋਂ ਬਿਨਾਂ ਹੋਰ ਕਿਸੇ ਨੂੰ ਨਾ ਹੋਣਾ, ਆਮ ਜਨਤਾ ਲਈ ਧਰਮ ਵਲੋਂ ਅਗਿਆਤ ਰਹਿਣ ਦੇ ਕਾਰਨ ਸਨ। ਬ੍ਰਹਿਮਣ ਦੀ ਸਾਰੀ ਵਡਿਆਈ ਇਸੇ ਗੱਲ ਵਿਚ ਸੀ ਕਿ ਉਹ ਧਰਮ ਉਪਦੇਸ਼ ਦੇਣ ਦਾ ਅਧਿਕਾਰੀ ਸੀ, ਅਤੇ ਉਸਦੇ ਰਾਹੀਂ ਹੀ ਰੱਬ ਦੇ ਮਿਲਾਪ ਜਾਂ ਧਰਮ ਦਾ ਕੋਈ ਕਰਮ ਕੀਤਾ ਜਾ ਸਕਦਾ ਸੀ।

ਜਦੋਂ ਸਤਿਗੁਰੂ ਜੀ ਨੇ ਧਰਮ ਦੀ ਇਸ ਪਰੰਪਰਾ ਨੂੰ ਤੋੜ ਦਿਤਾ ਤਾਂ ਇਸ ਦੇ ਨਾਲ ਲੋਕ ਮਨਾਂ ਉਪਰ ਬ੍ਰਹਿਮਣ ਸ਼ਰੇਣੀ (Hindu priestly class) ਦਾ ਦਬ-ਦਬਾ ਟੁਟ ਗਿਆ।

ਸਤਿਗੁਰੂ ਜੀ ਨੇ ਸਪਸ਼ਟ ਕਿਹਾ ਕਿ ਕਿਸੇ ਤਰ੍ਹਾਂ ਦੇ ਵੀ ਦੁਖ ਕਲੇਸ਼ ਦੀ

ਨਵਿਰਤੀ ਲਈ ਕਿਸੇ ਦੇਵੀ ਦੇਵਤਾ ਜਾਂ ਬ੍ਰਹਿਮਣ ਦੀ ਵਿਚੋਲਗੀ ਭਾਲਣ ਦਾ ਲੋੜ ਨਹੀਂ ਬਲਕਿ 'ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸ ਕਰ।' ਹਰ ਮਨੁਖ ਨੂੰ ਅਧਿਕਾਰ ਹੈ ਕਿ ਉਹ ਨਿਜੀ ਤੌਰ ਤੇ ਆਪਣੇ ਪ੍ਰਭੂ ਪਾਸ ਆਪਣਾ ਦੁਖ ਸੁਖ ਰਖੇ ਅਤੇ ਉਸ ਪਾਸੋਂ ਸਹਾਇਤਾ ਆਪਣੀ ਨਿਤਾਪ੍ਰਤੀ ਬੋਲੀ ਜਾਂਦੀ ਭਾਸ਼ਾ ਵਿਚ ਮੰਗੇ। ਸਾਰੀਆਂ ਭਾਸ਼ਾਵਾਂ ਪ੍ਰਭੂ ਦੀਆਂ ਹਨ ਨਾਕਿ ਕਿਸੇ ਵਿਸ਼ੇਸ਼ ਭਾਸ਼ਾ ਉਪਰ ਉਸਦੀ ਪ੍ਰਵਾਨਗੀ ਦੀ ਛਾਪ ਲਗੀ ਹੋਈ ਹੈ। ਇਹ ਕੁਝ ਦ੍ਰਿੜ ਕਰਾਉਣ ਲਈ ਸਤਿਗੁਰੂ ਜੀ ਨੇ ਲੋਕ ਭਾਸ਼ਾ ਅੰਦਰ ਬਾਣੀ ਰਚੀ ਅਤੇ ਗੁਰੂ ਅੰਗਦ ਦੇਵ ਜੀ ਨੇ ਪੰਜਾਬੀ ਨੂੰ ਇੰਨਾਂ ਪਰਚਾਰਿਆ ਕਿ ਉਹ ਗੁਰਮੁਖੀ ਕਹਾਉਣ ਲਗ ਪਈ। ਉਨ੍ਹਾਂ ਨੇ ਜੋ ਭਗਤ ਬਾਣੀ ਗੁਰੂ ਨਾਨਕ ਪਾਤਸ਼ਾਹ ਪਾਸੋਂ ਪ੍ਰਾਪਤ ਕੀਤੀ ਸੀ, ਉਸਨੂੰ ਵੀ ਦੇਵਨਾਗਰੀ ਦੀ ਬਜਾਏ ਇਸ ਲਿਪੀ ਵਿਚ ਲਿਖ ਕੇ ਸੋਨੇ ਪੁਰ ਸੁਹਾਗੇ ਦਾ ਕੰਮ ਕੀਤਾ। ਸ੍ਰੀ ਬੈਨਰਜੀ ਲਿਖਦਾ ਹੈ :

**"The appeal of the hymns was certainly more direct because it came in language, which all could understand, and the new script made it doubly so because it served as a constant momento to the followers of the Guru of their distinctiveness and solidarity Guru Angad forged a weapon which proved to be of unforeseen possibilities in a variety of other ways. He had succeeded in giving a sort of local habitation and a name to the mission of Nanak."**

"(ਗੁਰੂ ਦੇ) ਸ਼ਬਦ ਯਕੀਨੀ ਤੌਰ ਤੇ ਮਨਾਂ ਤੇ ਸਿੱਧੀ ਚੋਟ ਕਰਨ ਵਾਲੇ ਸਨ, ਕਿਉਂਕਿ ਇਹ ਉਸ ਬੋਲੀ ਵਿਚ ਸਨ ਜਿਸਨੂੰ ਸਾਰੇ ਸਮਝ ਸਕਦੇ ਸਨ, ਅਤੇ ਨਵੀਂ ਲਿਪੀ (ਗੁਰਮੁਖੀ) ਹੋਰ ਦੂਹਰਾ ਪ੍ਰਭਾਵ ਪਾਉਂਦੀ ਸੀ ਕਿਉਂਕਿ ਇਹ [illegible] ਨੂੰ ਉਹਨਾਂ ਦੀ [illegible] ਤੋਂ ਨਿਆਰੀ ਹੋਂਦ ਅਤੇ ਆਪੇ, ਜਿਸ ਕਿਸੇ ਨੂੰ ਚਿਤ ਚੇਤਾ ਭੀ ਨਹੀਂ ਸੀ, ਉਹ ਗੁਰੂ ਨਾਨਕ ਦੇ ਮਿਸ਼ਨ ਨੂੰ ਇਕ ਤਰ੍ਹਾਂ ਨਾਲ ਅਡਰਾ ਨਾਂ ਅਤੇ ਥਾਂ ਦੇਣ ਵਿਚ ਸਫਲ ਹੋਏ ਸਨ।"

ਲੋਕ ਭਾਸ਼ਾ ਅਤੇ ਨਿਆਰੀ ਲਿਪੀ ਰਾਹੀਂ ਧਰਮ ਦੇ ਪਰਸਾਰ ਨੇ ਇਕ ਵੰਨੇ ਬ੍ਰਹਿਮਣ ਸ਼ਰੇਣੀ (Priestly Class) ਦੇ ਪ੍ਰਭਾਵ ਨੂੰ ਚੰਗੀ ਤਰ੍ਹਾਂ ਝੰਜੋੜਿਆ ਤੇ ਇਸ ਦੇ ਨਾਲ ਹੀ ਆਮ ਜਨਤਾ ਦੇ ਮਨਾਂ ਨੂੰ ਉਸ ਕੁਲ ਭੈ ਤੋਂ ਭੀ ਮੁਕਤ ਕੀਤਾ, ਜੋ ਬ੍ਰਹਿਮਣ ਦੇ ਉਚੀ ਕੁਲ ਹੋਣ ਦਾ ਉਨ੍ਹਾਂ ਪਰ ਪਿਆ ਹੋਇਆ ਸੀ। ਇਸ ਤਰ੍ਹਾਂ, ਗੁਰੂ ਜੀ ਦੇ ਲੋਕ ਭਾਸ਼ਾ ਨੂੰ ਅਪਨਾਉਣ ਵਾਲੇ ਕਦਮ ਨੇ, ਲੋਕ ਵਿਚਾਰਧਾਰਾ ਅੰਦਰ ਉਸ ਪਰਿਵਰਤਨ ਦਾ ਨਿਗਰ ਮੁਢ ਬੱਧਾ ਜੋ ਪਰਿਵਰਤਨ ਲਿਆਉਣਾ ਆਪ ਦਾ ਨਿਸ਼ਾਨਾ ਸੀ।

ਦੁਨੀਆਂ ਅੰਦਰ ਜਦ ਕਦੀ ਭੀ ਪਰਿਵਰਤਨ, ਇਨਕਲਾਬ ਜਾਂ ਕ੍ਰਾਂਤੀ ਆਈ ਉਸ ਦੇ ਲਿਆਉਣ ਦੇ ਕਈ ਦਾਹਵੇਦਾਰ ਜਾਂ ਮੁਦਈ ਪੈਦਾ ਹੁੰਦੇ ਰਹੇ।

ਇਨ੍ਹਾਂ ਦੇ ਦੁਆਲੇ ਹੋਰ ਹਮ ਖਿਆਲ ਲੋਕ ਇਕੱਠੇ ਹੋਣੇ ਸ਼ੁਰੂ ਹੋਏ ਅਤੇ ਹੌਲੀ ਹੌਲੀ ਉਸ ਖਿਆਲ ਵਾਲਿਆਂ ਦਾ ਨਿਆਰਾ ਸੰਗਠਨ, ਸੋਸਾਇਟੀ ਜਾਂ ਸਭਾ ਕਾਇਮ ਹੋ ਗਈ। ਇਉਂ ਹੀ ਸਦੀਆਂ ਦੀ ਲਿਤਾੜੀ ਹੋਈ ਭਾਰਤੀ ਜਨਤਾ ਨੂੰ ਜਦੋਂ ਇਧਰੋਂ ਸੁਖ ਦਾ ਸਾਹ ਆਉਂਦਾ ਪ੍ਰਤੀਤ ਹੋਇਆ ਤਾਂ ਉਨ੍ਹਾਂ ਦਾ ਝੁਕਾ ਇਸ ਵੰਨੇ ਹੋ ਜਾਣਾ ਅਤੇ ਉਨ੍ਹਾਂ ਦਾ ਆਪੋ ਵਿਚ ਨੇੜ ਪ੍ਰਤੀਤ ਕਰਨਾ ਕੁਦਰਤੀ ਗੱਲ ਸੀ। ਜਦੋਂ ਕੁਝ ਲੋਕਾ ਦੀ ਸੋਚਣੀ ਇਕੋ ਜਹੀ ਹੋ ਜਾਵੇ, ਬੈਠਕ ਅਤੇ ਖਾਣਪਾਣ ਇਕੋ ਥਾਂ ਅਤੇ ਇਕੋ ਤਰ੍ਹਾਂ ਦੇ ਹੋਣ, ਭਾਵਨਾ ਇਕ ਹੋਵੇ, ਰਹਿਣ ਸਹਿਣ ਦਾ ਤਰੀਕਾ ਇਕ ਹੋਵੇ, ਤਾਂ ਲਾਜ਼ਮੀ ਤੌਰ ਤੇ ਉਨ੍ਹਾਂ ਅੰਦਰ ਕੁਝ ਅਜਿਹੀ ਇਕਸਾਰਤਾ ਪੈਦਾ ਹੋ ਜਾਇਆ ਕਰਦੀ ਹੈ ਜੋ ਹੋਰਨਾਂ ਨਾਲੋਂ ਨਿਆਰੀ (distinct) ਹੁੰਦੀ ਹੈ ਅਤੇ ਜਿਵੇਂ ਜਿਵੇਂ ਇਕਸਾਰਤਾ ਵਧੇ, ਉਨ੍ਹਾਂ ਦਾ ਜੋੜ (solidarity) ਨਿਗਰ ਹੁੰਦਾ ਜਾਂਦਾ ਹੈ ਅਤੇ ਦੂਜਿਆਂ ਨਾਲੋਂ ਉਨ੍ਹਾਂ ਦੀ ਨਿਆਰੀ ਰਹਿਣੀ ਉਨ੍ਹਾਂ ਲਈ ਨਿਆਰੀ ਹੋਂਦ ਨਿਸਚੇ ਕਰ ਦੇਂਦੀ ਹੈ। ਫਿਰ ਜਦੋਂ ਅਜੇਹੇ ਨਿਆਰੇ ਲੋਕਾਂ ਦੇ ਹੋਰਨਾਂ ਨਾਲ ਅਸੂਲੀ ਮਤ-ਭੇਦ ਭੀ ਹੋਣ ਤਾਂ ਇਨ੍ਹਾਂ ਦਾ ਨਿਆਰਾਪਨ ਛੇਤੀ ਹੀ ਉਜਾਗਰ ਹੋ ਜਾਂਦਾ ਹੈ।

ਅਜੇਹੇ ਅਸੂਲੀ ਮਤਭੇਦਾਂ ਦਾ ਜ਼ਿਕਰ ਡਾ: ਸ਼ੇਰ ਸਿੰਘ ਆਪਣੀ ਪੁਸਤਕ Philosophy of Sikhism ਵਿਚ ਇਉਂ ਕਰਦੇ ਹਨ :

'What is new in Sikhism is not its bits and pieces of which it is made but the form or the whole in which these pieces are synthesized. Such a synthesis in this form never existed before... Never has the concept of Maya combind in itself both reality and unreality of the world. Never before did the Karma become absolutely extinguishable by the Grace of God. never before the Divinity of God and humanity of man were conceived in every human being, never before hell and heaven were abolished from the sphere of religion, never before was the pessimism of India replaced by a high optimism in this world of misery and mirth, never before on the soil of India had such a complete metamorphosis taken place, so that jackals were turned into lions and sparrows were emboldened to face the falcons.'

ਅਰਥਾਤ 'ਸਿੱਖ ਧਰਮ ਦੀ ਨਵੀਨਤਾ ਇਸ ਗੱਲ ਵਿਚ ਨਹੀਂ ਕਿ ਇਸ ਨੇ ਕਈ ਵਿਕੋਲਤਰੇ ਨਵੇਂ ਖਿਆਲ (ਦੁਨੀਆਂ ਨੂੰ) ਦਿਤੇ ਸਗੋਂ ਇਸ ਦੀ ਨਵੀਨਤਾ ਇਸ ਦੇ ਉਸ ਰੂਪ ਤੇ ਰਹਿਣੀ ਵਿਚ ਹੈ ਜੋ ਉਹਨਾਂ ਖਿਆਲਾਂ ਉਪਰ ਉਸਰੀ ਹੈ। ਖਿਆਲਾਂ ਦਾ ਇਸ ਰੂਪ ਵਿਚ ਇਹੋ ਜੇਹਾ ਸੰਗਠਨ ਪਹਿਲੋਂ ਕਦੀ ਹੋਂਦ ਵਿਚ ਨਹੀਂ ਆਇਆ ਸੀ। ਮਾਇਆ ਦੀ ਅਜੇਹੀ ਰੂਪ ਰੇਖਾ ਜਿਸ ਵਿਚ ਦੁਨੀਆਂ ਦਾ ਸਤਿ ਅਤੇ ਅਸਤਿ ਹੋਣਾ ਇਕਸਾਰ ਮੰਨਿਆ ਗਿਆ ਹੋਵੇ, ਅਜ ਤਕ ਕਿਸੇ ਨੇ ਨਹੀਂ ਸੀ ਉਲੀਕੀ...ਨਾ ਵਾਹਿਗੁਰੂ ਦੀ ਨਦਰ ਦੁਆਰਾ ਕੀਤੇ ਕਰਮਾਂ

ਦੀ ਪੱਟੀ ਦੇ ਉਕਾ ਹੀ ਮਿਟ ਜਾਣ ਨੂੰ ਕਦੀ ਕਿਸੇ ਅਪਨਾਇਆ ਸੀ, ਨਾ ਕਦੀ ਕਿਸੇ ਦੇ ਤਸੱਵਰ 'ਚ ਇਹ ਗੱਲ ਆਈ ਸੀ ਕਿ ਹਰ ਇਨਸਾਨ ਜੋਤਿ ਸਰੂਪ ਹੈ ਅਤੇ ਹਰ ਇਕ ਦੇ ਅੰਦਰ ਮਨੁਖਤਾ ਇਕਸਾਰ ਰਮ ਰਹੀ ਹੈ। ਧਰਮ ਦੇ ਖੇਤਰ ਵਿਚੋਂ ਨਰਕ ਤੇ ਸਵਰਗ ਦੇ ਸੰਕਲਪ ਨੂੰ ਭੀ ਪਹਿਲੀ ਵਾਰ ਹੀ ਕਢਿਆ ਗਿਆ ਸੀ ਅਤੇ ਪਹਿਲੀ ਵਾਰ ਹੀ ਇਸ ਗਮਾਂ ਤੇ ਖੁਸ਼ੀਆਂ ਭਰੇ ਸੰਸਾਰ ਅੰਦਰ ਭਾਰਤ ਦੀ ਧਰਤੀ ਦਾ ਇੰਨਾਂ ਕਾਇਆਂ ਕਲਪ ਅਜ ਤਕ ਨਹੀਂ ਸੀ ਹੋਇਆ ਜਿਸ ਨਾਲ ਗਿਦੜ, ਬਬਰ ਸ਼ੇਰ ਬਣ ਗਏ ਹੋਣ ਅਤੇ ਚਿੜੀਆਂ ਅੰਦਰ ਬਾਜਾਂ ਨਾਲ ਟਕਰਣ ਦੀ ਸਮਰਥਾ ਆ ਗਈ ਹੋਵੇ।'

ਸਤਿਗੁਰੂ ਐਸੇ ਸਮਾਜ ਦੀ ਉਸਾਰੀ ਕਰ ਰਹੇ ਸਨ ਜੋ ਸਵੈ-ਸਤਿਕਾਰ ਅਤੇ ਸਵੈ-ਭਰੋਸੇ ਵਾਲਾ ਹੋਵੇ, ਜੋ ਮਨੁਖ ਮਾਤਰ ਦੀ ਟੇਕ ਛਡਕੇ ਆਪਣੀ ਓਟ ਤੇ ਆਸਰਾ ਕੇਵਲ ਇਕ ਅਕਾਲ ਨੂੰ ਬਣਾਵੇ, ਜਿਸ ਅਕਾਲ ਦਾ ਨਿਰੂਪਣ ਕਰਦੇ ਹੋਏ ਆਪ ਨੇ ਉਸਦੇ ਵਿਸੇਸ਼ ਗੁਣ ਉਸ ਦਾ ਨਿਰਭਉ ਤੇ ਨਿਰਵੈਰ ਹੋਣਾ ਦਸੇ। ਇਹ ਭੀ ਧਰਮ ਦੇ ਇਤਿਹਾਸ ਵਿਚ ਪਹਿਲੀ ਵਾਰ ਸੀ ਜਦੋਂ ਲੋਕਾਂ ਦੇ ਨਿਤਾਪ੍ਰਤਿ ਦੇ ਜਾਪ ਵਾਲੇ ਮੂਲ ਮੰਤਰ ਵਿਚ ਪ੍ਰਮੇਸ਼ਵਰ ਦੇ ਇਨ੍ਹਾਂ ਗੁਣਾਂ ਨੂੰ ਵਿਸ਼ੇਸ਼ ਮਹੱਤਤਾ ਦਿਤੀ ਗਈ ਹੋਵੇ। ਨਿਰਭਉ ਅਤੇ ਨਿਰਵੈਰ ਸਰੂਪ ਦੇ ਪੁਜਾਰੀ ਹੋਏ ਬਿਨਾਂ ਇਨ੍ਹਾਂ ਗੁਣਾਂ ਦਾ, ਮਨੁਖ ਹਿਰਦੇ ਵਿਚ ਪ੍ਰਵੇਸ਼ ਹੋਣਾ ਸੰਭਵ ਨਹੀਂ ਸੀ। ਆਪ ਨੇ ਲੋਕਾਂ ਨੂੰ ਸਮਝਾਇਆ :

—ਡਰੀਐ ਜੇ ਡਰੁ ਹੋਵੈ ਹੋਰੁ ॥
ਡਰਿ ਡਰਿ ਡਰਣਾ ਮਨ ਕਾ ਸੋਰੁ ॥ (ਗਉੜੀ ਮ: ੧—੧੫੧)

—ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ ॥
ਕਹੁ ਨਾਨਕ ਸੁਨੁ ਰੇ ਮਨਾ, ਗਿਆਨੀ ਤਾਹਿ ਬਖਾਨਿ ॥
(ਸਲੋਕ ਮ: ੯—੧੪੧੭)

ਚੂੰਕਿ ਸੰਸਾਰ ਦੇ ਸਾਰੇ ਜੀਵਾਂ ਅਤੇ ਮਨੁਖ ਮਾਤਰ ਅੰਦਰ ਸਭ ਤੋਂ ਵਡਾ ਭੈ ਮੌਤ ਦਾ ਹੈ ਜਿਸ ਭੈ ਅਧੀਨ ਮਨੁਖ ਆਪਣਾ ਬਲ ਭਰੋਸਾ ਅਤੇ ਧਰਮ ਹਾਰ ਦੇਂਦਾ ਹੈ, ਇਸ ਲਈ ਸਤਿਗੁਰੂ ਜੀ ਨੇ ਇਸ ਵਿਸ਼ੇ ਨੂੰ ਆਪਣੇ ਉਦੇਸ਼ਾਂ ਅੰਦਰ ਖਾਸ ਥਾਉਂ ਦਿਤੀ ਅਤੇ ਇਸਦੀ ਅਸਲੀਅਤ ਅੱਡ ਅੱਡ ਪੱਖਾਂ ਤੋਂ ਇਉਂ ਦ੍ਰਿੜਾਈ :

(੧) ਮਰਣਹਾਰੁ ਇਹ ਜੀਅਰਾ ਨਾਹੀ ॥

(੨) ਹਰਿ ਬਿਨੁ ਕੋਈ ਮਾਰਿ ਜੀਵਾਲ ਨ ਸਕੈ,
ਮਨ ਹੋਇ ਨਿਚਿੰਦ ਨਿਸਲ ਹੋਇ ਰਹੀਐ ॥ (ਵਡਹੰਸ ਕੀ ਵਾਰ—੫੧੪)

(੩) ਜੋ ਉਪਜੈ ਸੋ ਕਾਲਿ ਸੰਘਾਰਿਆ ॥
ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ ॥
ਮਾਇਆ ਮੋਹੇ ਦੇਵੀ ਸਭਿ ਦੇਵਾ ॥ ਕਾਲੁ ਨ ਛੋਡੈ ਬਿਨੁ ਗੁਰ ਸੇਵਾ ॥......
ਹਿਰਦੈ ਸਾਚੁ ਵਸੈ ਹਰਿ ਨਾਇ ॥ ਕਾਲੁ ਨ ਜੋਹਿ ਸਕੈ ਗੁਣ ਗਾਇ ॥
(ਗਉੜੀ ਮ: ੧—੨੨੭)

(੪) ਜਾਲ ਬਧੇ ਸਭ ਹੀ ਮ੍ਰਿਤ ਕੇ, ਕੋਉ ਰਾਮ ਰਸੂਲ ਨ ਬਾਚਨ ਪਾਏ ॥
ਦਾਨਵ ਦੇਵ ਫਨਿੰਦ ਧਰਾਧਰ, ਭੂਤ ਭਵਿਖ ਉਪਾਇ ਮਿਟਾਏ ॥

ਅੰਤ ਮਰੇ ਪਛਤਾਏ ਪ੍ਰਿਥੀ ਪਰ, ਜੇ ਜਗ ਮੈਂ ਅਵਤਾਰ ਕਹਾਏ ॥
ਰੇ ਮਨ ਲੈਲ ਇਕੇਲ ਹੀ ਕਾਲ ਕੇ, ਲਾਗਤ ਕਾਹੇ ਨ ਪਾਇਨ ਧਾਏ ॥
(੩੩ ਸਵੱਈਏ ਪਾ: ੧੦)

(੫) ਕਵਨ ਮੁਖਿ ਕਾਲੁ ਜੋਹਤ ਨਿਤ ਰਹੈ...ਕਵਨੁ ਜੋਧੁ ਜੋ ਕਾਲੁ ਸੰਘਾਰੈ...॥
ਗੁਰ ਪਰਚੈ ਮਨੁ ਸਾਚਿ ਸਮਾਇ ॥ ਪ੍ਰਣਵਤਿ ਨਾਨਕੁ ਕਾਲੁ ਨ ਖਾਇ ॥
(ਰਾਮਕਲੀ ਮ: ੧—੯੪੩)

ਰਜ਼ਾ ਤਥਾ ਵਾਹਿਗੁਰੂ ਵਲੋਂ ਵਰਤਾਏ ਹੁਕਮ ਨੂੰ ਸਤਿ ਕਰਕੇ ਮੰਨਣਾ ਅਤੇ 'ਜੋ ਕੀਨੀ ਕਰਤਾਰਿ ਸਾਈ ਭਲੀ ਗਲ' ਜਾਨਣਾ ਅਜੇਹੀ ਦ੍ਰਿੜਤਾ ਹੈ ਜਿਸ ਦੇ ਆ ਜਾਣ ਨਾਲ ਮਨੁਖ ਦਾ ਮਨ ਡੋਲਣੋਂ ਹਟ ਜਾਂਦਾ ਹੈ ਅਤੇ ਉਸਦੇ ਅੰਦਰ ਐਸੀ ਚੜ੍ਹਦੀ ਕਲਾ ਜਾਗਦੀ ਹੈ ਕਿ ਉਸਨੂੰ ਕੋਈ ਦੁਖ ਪੀੜ ਜਾਂ ਮੌਤ ਭੀ ਡਰਾ ਨਹੀਂ ਸਕਦੀ। ਉਸ ਦੀ ਕਿਰਤ ਅੰਦਰ ਨਿਸਚੇ ਹੋ ਜਾਂਦਾ ਹੈ ਕਿ :

—ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ, ਏਕੈ ਏਕੀ ਨੇਤੈ ॥
ਬੁਰਾ ਨਾਹੀ ਸਭੁ ਭਲਾ ਹੀ ਹੈ ਰੇ, ਹਾਰ ਨਹੀ ਸਭ ਜੇਤੈ ॥
(ਕਾਨੜਾ ਮ: ੫—੧੩੦੨)

ਇਸ ਦਾ ਅਮਲੀ ਸਬੂਤ ਦਿੰਦਿਆਂ ਹੋਇਆਂ ਗੁਰੂ ਅਰਜੁਨ ਦੇਵ ਜੀ ਨੇ ਆਪਣੇ ਸਰੀਰ ਉਤੇ ਅਸਹਿ ਕਸ਼ਟ ਸਹਾਰੇ ਅਤੇ ਅਜਰ ਗਲ ਨੂੰ ਜਰ ਕੇ ਦਿਖਾ ਦਿਤਾ ਤੇ ਇਹ ਸਾਰਾ ਸਮਾਂ 'ਤੇਰਾ ਕੀਆ ਮੀਠਾ ਲਾਗੈ', ਦੀ ਧੁਨ ਅੰਦਰ ਟਿਕੇ ਰਹਿ ਕੇ, ਨਿਰਭਉ ਅਤੇ ਨਿਰਵੈਰ ਕਿਵੇਂ ਹੋਈਦਾ ਹੈ, ਇਸ ਦੀ ਸੋਝੀ ਭੈ ਭੀਤ ਹੋਏ ਲੋਕਾਂ ਨੂੰ ਦਿਤੀ।

ਜਿਥੇ ਇਸ ਵੇਲੇ ਲੋਕ ਮਨਾਂ ਨੂੰ ਮਜਬੂਤ ਕਰਨ ਦੇ ਸਾਧਨ ਕੀਤੇ ਜਾ ਰਹੇ ਸਨ, ਅਤੇ ਜਦੋਂ ਸਤਿਗੁਰੂ ਜੀ ਦੀ ਸਰਣ ਵਿਚ ਆਏ ਮਨੁਖਾਂ ਦੀ ਨਿਆਰੀ ਹੋਂਦ (Individuality) ਨਿਖਰ ਰਹੀ ਸੀ, ਇਸ ਸਮੇਂ ਉਥੇ ਅਸੂਲੀ ਮਤਭੇਦ ਉਘੜ ਕੇ ਪ੍ਰਤੱਖ ਹੋ ਚੁਕੇ ਸਨ।

ਭਾਂਤ ਭਾਂਤ ਦੀ ਠਾਕਰ ਤੇ ਦੇਵ ਪੂਜਾ ਦੀ ਥਾਂ ਇਕ ਅਕਾਲ ਪੂਜਾ ਨੇ ਲੈ ਲਈ ਸੀ ਅਤੇ ਗੁਰੂ ਦੇ ਸ਼ਬਦ ਦੀ ਵਿਚਾਰ ਤੇ ਕੀਰਤਨ ਇਸ ਪੂਜਾ ਦੇ ਸਾਧਨ ਬਣ ਚੁਕੇ ਸਨ।

ਵਿਅਕਤੀਗਤ ਕਰਮ ਧਰਮ ਸੰਗਤੀ (Congregational) ਰੂਪ ਲੈ ਚੁਕੇ ਸਨ, ਜਿਸ ਸੰਗਤ ਅੰਦਰ ਰਾਜਾ ਰੰਕ, ਉਚ ਨੀਚ, ਹਿੰਦੂ, ਮੁਸਲਮਾਨ, ਬ੍ਰਹਿਮਣ ਅਤੇ ਸ਼ੂਦਰ ਸਭ ਨੂੰ ਇਕ ਸਮਾਨ ਅਤੇ ਇਕ ਪੱਧਰ ਤੇ ਭਾਗ ਲੈਣ ਦਾ ਅਧਿਕਾਰ ਸੀ, ਬਲਕਿ ਇਨ੍ਹਾਂ ਸਭ ਦਾ ਖਾਣ ਪੀਣ ਭੀ ਸਾਂਝਾ ਹੋ ਚੁਕਾ ਸੀ। ਇਸਦੇ ਲਈ ਥਾਂ ਪਰ ਥਾਂ ਗੁਰੂ ਦੀਆਂ ਸੰਗਤਾਂ, ਗੁਰੂ ਕੇ ਸਰੋਵਰ ਅਤੇ ਗੁਰੂ ਕੇ ਲੰਗਰ ਚਾਲੂ ਹੋ ਚੁਕੇ ਸਨ, ਜਿਨ੍ਹਾਂ ਨੇ ਜ਼ਾਤ ਵਰਣ ਦਾ ਭਿੰਨ ਭੇਦ ਖਤਮ ਕਰ ਦਿਤਾ ਸੀ।

ਹਰ ਮਨੁਖ ਦੀ ਮਾਤ ਭਾਸ਼ਾ ਨੂੰ ਦੇਵ ਬਾਣੀ ਦਾ ਸਥਾਨ ਪ੍ਰਾਪਤ ਹੋ ਚੁਕਾ ਸੀ, ਜਿਸ ਨੇ ਬ੍ਰਹਿਮਣੀ ਸ਼ਰੇਣੀ (Priestly Class) ਦੀ ਵਿਚੋਲਗੀ ਦਾ ਭੋਗ ਪਾ ਦਿਤਾ ਸੀ ਅਤੇ ਹਰ ਮਨੁਖ ਤਥਾ ਹਰ ਸੰਗਤ ਨੂੰ ਪੂਰਨ ਅਧਿਕਾਰ ਸੀ ਕਿ

ਉਹ ਆਪਣੀ ਭਾਸ਼ਾ ਵਿਚ ਆਪਣੇ ਪ੍ਰਭੂ ਨਾਲ ਸੰਪਰਕ ਪੈਦਾ ਕਰੇ ਅਤੇ ਆਪਣਾ ਦੁਖ ਸੁਖ ਦੇਵੇ ਲਵੇ।

ਸੰਗਤਾਂ ਤੇ ਜੋੜ ਮੇਲਿਆਂ ਅਤੇ ਦਰਸ਼ਨ ਇਸ਼ਨਾਨ ਲਈ ਅਡਰੇ ਧਰਮ ਮੰਦਰ ਤੇ ਸਰੋਵਰ ਤਥਾ ਬਾਉਲੀ, ਅੰਮ੍ਰਿਤਸਰ, ਤਰਨ ਤਾਰਨ, ਗੋਇੰਦਵਾਲ ਆਦਿਕ ਸਥਾਨਾਂ ਪਰ ਕਾਇਮ ਹੋ ਚੁਕੇ ਸਨ ਅਤੇ ਇਨ੍ਹਾਂ ਥਾਵਾਂ ਤੇ ਆਏ ਮਨੁਖਾਂ ਲਈ, ਭਾਵੇਂ ਉਹ ਕਿਸੇ ਸ਼ਰੇਣੀ ਜਾਂ ਧਰਮ ਦਾ ਅਨੁਯਾਈ ਹੋਵੇ, ਇਕਸਾਰ ਧਰਮ ਉਪਦੇਸ਼ ਮਿਲਦਾ ਸੀ।

ਸੰਸਕ੍ਰਿਤ ਵਿਚ ਲਿਖੇ ਧਰਮ ਗਰੰਥਾਂ, ਵੇਦਾਂ, ਸਿਮ੍ਰਤੀਆਂ ਅਤੇ ਉਪਨਿਸ਼ਦਾਂ ਦੀ ਥਾਂ ਲੋਕਾਂ ਦੀ ਨਿਜ ਭਾਸ਼ਾ ਅੰਦਰ ਆਦਿ ਗਰੰਥ ਜੀ ਦੇ ਸੰਪਾਦਨ ਨੇ ਲੈ ਲਈ ਸੀ। ਸਦੀਆਂ ਤੋਂ ਚਲਦੀਆਂ ਆ ਰਹੀਆਂ ਧਾਰਮਕ ਰੀਤਾਂ, ਤਿਉਹਾਰਾਂ (rituals and festivals) ਦਾ ਭੋਗ ਪੈ ਚੁਕਾ ਸੀ ਅਤੇ ਸਾਰੇ ਕੀਤੇ ਜਾਂਦੇ ਕਰਮ ਕਾਂਡਾਂ ਦੀ ਥਾਂ ਨਾਮ ਸਿਮਰਨ, ਸ਼ਬਦ ਕੀਰਤਨ ਅਤੇ ਸਮਾਜ ਸੇਵਾ ਨੇ ਲੈ ਲਈ ਹੋਈ ਸੀ।

ਹਥੀਂ ਕਾਰ ਕਰਨ ਅਤੇ ਘਾਲ ਘਾਲਣ ਦਾ ਸਤਿਕਾਰ ਵਧ ਰਿਹਾ ਸੀ ਅਤੇ ਜਿਸ ਤਰ੍ਹਾਂ ਮਨੁਖਾਂ ਵਿਚਾਲੇ ਊਚ ਨੀਚ ਦਾ ਭੇਦ ਮਿਟ ਰਿਹਾ ਸੀ, ਇਉਂ ਹੀ ਹਥੀਂ ਕੀਤੀ ਹਰ ਕਾਰ ਸਤਿਕਾਰ ਯੋਗ ਸੀ।

'ਗੁਰਮੁਖਿ ਸਭੁ ਵਾਪਾਰ ਭਲਾ ਜਿ ਸਹਜੇ ਕੀਜੈ ਰਾਮ।"

ਇਤਿਆਦਿਕ ਅਨੇਕ ਅਜੇਹੀਆਂ ਗੱਲਾਂ ਸਨ ਜਿਨ੍ਹਾਂ ਨੇ ਸਮਾਜ ਦੇ ਇਕ ਵਿਸ਼ੇਸ਼ ਹਿਸੇ ਨੂੰ, ਜਿਸ ਨੇ ਇਨ੍ਹਾਂ ਨੂੰ ਪ੍ਰਵਾਨ ਕਰ ਲਿਆ, ਅਡਰੀ ਹੋਂਦ (individuality) ਦੇ ਦਿਤੀ ਹੋਈ। ਪਰ ਇਹ ਅਜੇਹੀ ਗਲ ਸੀ ਜਿਸ ਨੇ ਸਮੇਂ ਦੀ ਹਕੂਮਤ ਨੂੰ ਵੱਡਾ ਤੌਖਲਾ ਲਾਇਆ। ਖ਼ਾਸਕਰ ਜਦੋਂ ਬਹੁਤ ਸਾਰੇ ਮੁਸਲਮਾਨ ਵੀ ਸਤਿਗੁਰੂ ਦੀ ਸ਼ਰਨ ਵਿਚ ਆਉਣ ਲਗ ਗਏ ਤਾਂ ਮੁਤਅਸਬੀ ਮੁਲਾਣੇ ਇਸ ਨਵੀਂ ਉਠ ਰਹੀ ਹੋਂਦ ਦੇ ਖਿਲਾਫ ਉਠ ਖੜੇ ਹੋਏ ਅਤੇ ਉਨ੍ਹਾਂ ਬਾਦਸ਼ਾਹ ਨੂੰ ਇਸ ਦੇ ਖ਼ਿਲਾਫ ਭੜਕਾ ਦਿਤਾ। ਬਾਦਸ਼ਾਹ ਜਹਾਂਗੀਰ ਆਪਣੀ ਸਵੈ-ਜੀਵਨੀ ਵਿਚ ਇਸ ਗਲ ਦਾ ਜ਼ਿਕਰ ਕਰਦਾ ਹੋਇਆ ਲਿਖਦਾ ਹੈ ਕਿ ਮੈਂ ਇਸ ਝੂਠ ਦੀ ਦੁਕਾਨ' ਨੂੰ, ਜਿਸ ਵਲ ਬਹੁਤ ਸਾਰੇ ਬੇਵਕੂਫ ਮੁਸਲਮਾਨ ਵੀ ਪ੍ਰੇਰਤ ਹੋ ਰਹੇ ਹਨ, ਬੰਦ ਕਰਨ ਅਤੇ ਗੁਰੂ ਨੂੰ ਤਸੀਹੇ ਦੇ ਕੇ ਮਾਰ ਦੇਣ ਦਾ ਹੁਕਮ ਦਿਤਾ।

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੇ ਗੁਰੂ ਹਰਿਗੋਬਿੰਦ ਸਾਹਿਬ ਲਈ ਜ਼ਰੂਰੀ ਕਰ ਦਿਤਾ ਕਿ ਜਿਸ ਨਿਆਰੀ ਹੋਂਦ ਦਾ ਮੁਢ ਸਤਿਗੁਰੂ ਨਾਨਕ ਦੇਵ ਜੀ ਦੇ ਵੇਲੇ ਅਥਵਾ ੧੩੬ ਸਾਲ ਪਹਿਲੋਂ ਬੱਝ ਰਿਹਾ ਸੀ ਉਸ ਨੂੰ ਛੇਤੀ ਮੁਕੰਮਲ ਕੀਤਾ ਜਾਵੇ। ਹੁਣ ਤਕ ਵਧੇਰਾ ਤ੍ਰਾਣ ਸਾਧਾਰਨ ਲੋਕਾਂ ਨੂੰ ਆਤਮਕ ਬਲ ਪ੍ਰਦਾਨ-ਕਰਨ ਵਲ ਲਗਦਾ ਰਿਹਾ ਸੀ ਅਤੇ ਇਸ ਦੇ ਦੂਜੇ ਪੱਖ ਅਥਵਾ ਸਰੀਰਕ ਬਲ ਨੂੰ ਮੁਢਲੀ ਥਾਂ ਪ੍ਰਾਪਤ ਨਹੀਂ ਸੀ ਹੋਈ।

ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰ-ਗੱਦੀ ਪੁਰ ਬੈਠਣ ਸਾਰ ਇਸ ਵਲ

ਧਿਆਨ ਦਿਤਾ। ਸ਼ਸਤਰ-ਬਲ ਸ਼ਕਤੀ ਦਾ ਪ੍ਰਤੀਕ ਹੁੰਦਾ ਹੈ, ਇਸ ਲਈ ਆਪ ਨੇ ਸ਼ਸਤਰ ਧਾਰਨ ਕੀਤਾ ਅਤੇ ਆਤਮਕ ਉਸਾਰੀ ਦੇ ਪ੍ਰੋਗਰਾਮ ਦੇ ਨਾਲ ਹੀ ਮਨੁਖ ਨੂੰ ਉਸ ਦੀ ਸ਼ਕਤੀਸ਼ਾਲੀ ਅਤੇ ਸੁਤੰਤਰ ਹੋਂਦ ਦਾ ਖਿਆਲ ਦ੍ਰਿੜ ਕਰਾਇਆ। ਆਪ ਨੇ ਸਿੱਖਾਂ ਨੂੰ ਨਿਰਾ ਸ਼ਸਤਰ ਹੀ ਨਹੀਂ ਫੜਾਇਆ ਬਲਕਿ ਇਹ ਭੀ ਨਿਸਚੇ ਕਰਾ ਦਿਤਾ ਕਿ ਦੁਨੀਆਂ ਦੀਆਂ ਸਾਰੀਆਂ ਪਾਤਸ਼ਾਹੀਆਂ ਝੂਠੀਆਂ ਹਨ :

"ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ" ਅਤੇ

ਮਨੁਖ ਨੂੰ ਇਕੋ ਇਕ ਸੱਚੀ ਪਾਤਸ਼ਾਹੀ ਦੀ ਓਟ ਤਕਾਉਣੀ ਚਾਹੀਦੀ ਹੈ। ਐਸੀ **"ਸੱਚਾ ਅਮਰ ਸੱਚੀ ਪਾਤਸ਼ਾਹੀ"** ਤਾਂ ਕੇਵਲ ਨਿਰੰਕਾਰ ਦੀ ਹੈ। ਲੋਕ ਸੁਭਾ ਸੂਖਮ ਨੂੰ ਛੇਤੀ ਗ੍ਰਹਿਣ ਨਹੀਂ ਕਰਦਾ ਅਤੇ ਹਰ ਗਲ ਨੂੰ ਸਥੂਲ ਰੂਪ ਅੰਦਰ ਵੇਖਣਾ ਲੋੜਦਾ ਹੈ। ਇਹ ਸਮਝਦਾ ਹੈ ਕਿ ਪਾਤਸ਼ਾਹੀ, ਤਖਤ, ਤਾਜ ਤੇ ਫੁਰਮਾਨ, ਲਸ਼ਕਰਾਂ ਤੋਂ ਬਿਨਾਂ ਸੰਭਵ ਨਹੀਂ, ਇਸ ਲਈ ਸਤਿਗੁਰੂ ਨੇ ਸੱਚੀ ਪਾਤਸ਼ਾਹੀ ਦੇ ਪ੍ਰਤੀਕ ਅਕਾਲ ਤਖਤ ਦੀ ਰਚਨਾ ਕੀਤੀ। ਸ੍ਰੀ ਹਰਿਮੰਦਰ ਸਾਹਿਬ ਤੋਂ ਇਕ ਸੌ ਗਜ ਤੋਂ ਵੀ ਘਟ ਦੂਰੀ ਤੇ ਨਵੇਂ ਧਰਮ ਅਸਥਾਨ ਦੀ ਸਥਾਪਨਾ ਦੇ ਕੋਈ ਅਰਥ ਨਹੀਂ ਬਣਦੇ ਜੇਕਰ ਇਸਨੂੰ ਸੱਚੀ ਪਾਤਸ਼ਾਹੀ ਦੇ ਤਖਤ ਦਾ ਪ੍ਰਤੀਕ ਨ ਮੰਨੀਏ। ਸੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਦੁਨੀਆਂ ਦੀਆਂ ਝੂਠੀਆਂ ਪਾਤਸ਼ਾਹੀਆਂ ਦੀ ਇਤਾਇਤ (ਗੁਲਾਮੀ) ਤੇ ਤਾਬੇਦਰੀ ਛਡ ਕੇ ਸਿੱਖਾਂ ਨੂੰ ਅਟੱਲ ਰਾਜ ਵਾਲੀ ਸੱਚੀ ਪਾਤਸ਼ਾਹੀ ਦੇ ਲੜ ਲਾਉਣ ਲਈ ਅਕਾਲ ਤਖਤ ਦੀ ਰਚਨਾ ਰਚਾਈ ਅਤੇ ਜਿਗਾ ਕਲਗੀ ਸਜਾ, ਇਸ ਤਖਤ ਉਪਰ ਬਿਰਾਜ ਕੇ ਫੁਰਮਾਨ ਜਾਰੀ ਕਰਨ ਦੀ ਰੀਤ ਚਲਾਈ। ਦੁਨਿਆਵੀ ਠਾਠ ਦੇ ਪ੍ਰਤੀਕ ਲਸ਼ਕਰ ਤੇ ਦਮਾਮਿਆ ਦਾ ਹੋਣਾ ਭੀ ਜ਼ਰੂਰੀ ਸੀ, ਇਸ ਲੋੜ ਨੂੰ ਭੀ ਆਪ ਨੇ ਪੂਰਾ ਕੀਤਾ। ਦੁਨੀਆਂ ਆਪ ਨੂੰ ਸੱਚਾ ਪਾਤਸ਼ਾਹ ਕਹਿਣ ਲਗੀ। ਜਹਾਂਗੀਰ ਸਮੇਂ ਦਾ ਝੂਠਾ ਪਾਤਸ਼ਾਹ ਸੀ ਅਤੇ ਸਤਿਗੁਰੂ ਸੱਚਾ ਪਾਤਸ਼ਾਹ। ਸੱਚੇ ਪਾਤਸ਼ਾਹ ਦੇ ਲੜ ਲਗੇ ਮਨੁਖਾਂ ਨੂੰ ਝੂਠੇ ਪਾਤਸ਼ਾਹ ਦੀ ਹੁਣ ਕੋਈ ਮੁਥਾਜੀ ਨਹੀਂ ਸੀ ਰਹੀ ਅਤੇ ਹਰ ਅਜਿਹਾ ਮਨੁਖ ਆਪਣੇ ਆਪ ਨੂੰ ਖਾਲਸਾ ਯਾਨੀ ਸ਼ਾਹੀ ਪੱਧਰ (**Royal status**) ਦਾ ਆਦਮੀ ਸਮਝਦਾ ਸੀ ਜਿਸਨੂੰ ਕਿਸੇ ਹੋਰ ਦੀ ਕਾਣ ਨਹੀਂ ਸੀ। ਜਿਸ ਕਾਰਜ ਨੂੰ ਸਤਿਗੁਰੂ ਨਾਨਕ ਦੇਵ ਨੇ ਡੇਢ ਸੌ ਸਾਲ ਪਹਿਲੋਂ ਅਰੰਭਿਆ ਸੀ ਉਹ ਹੁਣ ਇਸ ਸਟੇਜ ਤਕ ਪੁੱਜ ਚੁਕਾ ਸੀ ਕਿ ਸਤਿਗੁਰੂ ਦੀ ਸ਼ਰਣ ਆਏ ਲੋਕ ਆਪਣੇ ਆਪ ਨੂੰ ਕੁਲ, ਧਰਮ ਅਤੇ ਰਾਜ ਦੇ ਭੈ ਤੋਂ ਮੁਕਤ ਸਮਝਦੇ ਸਨ ਅਤੇ ਸੱਚੀ ਪਾਤਸ਼ਾਹੀ ਦੀ ਰਿਆਇਆ ਹੋਣ ਦੇ ਨਾਤੇ ਉਹ ਸਾਰੀਆਂ ਦੁਨਿਆਵੀ ਤਾਕਤਾਂ ਅਤੇ ਡਰਾਂ ਤੋਂ ਸੁਤੰਤਰ ਹਨ।

ਐਸੀ ਸੁਤੰਤਰ ਹੋਂਦ ਅਤੇ ਜੋ ਅਸੂਲ ਇਸ ਹੋਂਦ ਦਾ ਅਧਾਰ ਸਨ, ਉਨ੍ਹਾਂ ਦੀ ਸਦੀਵੀ ਸਥਿਰਤਾ ਲਈ ਆਪਣੇ ਸਰੀਰ ਉਤੇ ਅਸਹਿ ਕਸ਼ਟ ਸਹਾਰਦੇ ਹੋਏ ਉਸ ਦੇ ਲਈ ਆਪਣੇ ਸਰੀਰ ਦੀ ਬਲੀ ਦੇ ਦੇਣੀ ਤੇ ਇਸ ਸਾਰੇ ਵਿਚ ਪ੍ਰਭੂ ਪ੍ਰੀਤਮ ਦੀ ਰਜ਼ਾ ਤੇ ਖੁਸ਼ੀ ਅਨੁਭਵ ਕਰਨਾ ਇਹ ਸਤਿਗੁਰੂ ਅਰਜੁਨ ਦੇਵ ਜੀ

ਦੀ ਸ਼ਹਾਦਤ ਨੇ ਦ੍ਰਿੜ ਕਰ ਦਿਤਾ ਹੋਇਆ ਸੀ। ਪਰ ਗੈਰਾਂ ਦੀ ਸੁਤੰਤਰ ਹੋਂਦ ਨੂੰ ਕਾਇਮ ਰਖਣ ਵਾਸਤੇ ਸਰੀਰ ਦੀ ਬਲੀ ਦੇਣ ਦਾ ਵਿਚਾਰ ਹਾਲਾਂ ਬਾਕੀ ਸੀ, ਜਿਸ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਪੂਰਾ ਕਰਦੇ ਹੋਏ ਇਹ ਦ੍ਰਿੜ ਕਰਾਇਆ ਕਿ ਉਹੀ ਮਨੁਖ ਸੁਤੰਤਰ ਸਮਝਿਆ ਜਾ ਸਕਦਾ ਹੈ ਜੇ ਆਪੂੰ ਸੁਤੰਤਰ ਹੁੰਦਾ ਹੋਇਆ, ਹੋਰਨਾਂ ਨੂੰ ਸੁਤੰਤਰ ਵੇਖਣਾ ਲੋੜਦਾ ਹੈ। ਉਸਦਾ ਕਰਮ ਇਹ ਵੇਖਣਾ ਹੈ ਕਿ ਕੋਈ ਕਿਸੇ ਨੂੰ ਦੁਖ ਨਹੀਂ ਦੇ ਰਿਹਾ ਅਤੇ ਸਭ ਥਾਈਂ ਸਾਰੇ ਲੋਕ ਸੁਖੀ ਵਸਦੇ ਹਨ।

ਇਹ ਸੀ ਆਦਰਸ਼ ਉਸ ਸਮਾਜ ਦਾ ਜਿਸਦੀ ਸਥਾਪਨਾ ਸਤਿਗੁਰੂ ਕਰ ਰਹੇ ਸਨ। ਗੁਰੂ ਗੋਬਿੰਦ ਸਿੰਘ ਜੀ ਦਾ ਕੰਮ ਇਸ ਨੂੰ ਸੰਪੂਰਨਤਾ ਤੇ ਲੈ ਜਾਣਾ ਸੀ, ਜਿਸਦਾ ਪ੍ਰਗਟ-ਸਰੂਪ ਸੀ ਖਾਲਸਾ, ਜਿਸਨੂੰ ਦੋ ਸੌ ਸਾਲ ਦੀ ਲੰਮੀ ਘਾਲਣਾ ਪਿਛੋਂ ਆਪ ਨੇ ਸੰਨ ੧੬੯੯ ਵਿਚ ਪ੍ਰਗਟ ਕੀਤਾ।

ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਕਿ ਇਹ 'ਵਾਹਿਗੁਰੂ ਜੀ ਕਾ ਖਾਲਸਾ' ਹੈ, ਇਹ ਸੰਗ੍ਰਹਿ ਤੇ ਸਮੂਹ ਹੈ ਪੰਜ ਗੁਣਾਂ ਦਾ, ਜਿਸ ਲਈ ਖਾਲਸਾ ਸਦਾ ਧਾਰਨੀ ਹੋਵੇ ਪੰਜ ਗੁਣਾਂ ਦਾ :

ਖਾਲਸਾ ਹੋਵੇ ਸਦਾ ਉਦਾਰਚਿਤ ॥ ਖਾਲਸਾ ਹੋਵੇ ਸਦਾ ਧਰਮ ਬ੍ਰਿਤ ॥
ਖਾਲਸਾ ਨ ਹਾਰੇ ਹਿੰਮਤ ਕਦੇ ਵੀ ॥ ਖਾਲਸਾ ਰਹੇ ਅਡੋਲ ਤ੍ਰੈ ਕਾਲ ॥
ਖਾਲਸਾ ਪਾਲੇ ਬਿਰਦ ਸਾਹਿਬੀ ਵਾਲਾ ॥

ਐਸਾ ਖਾਲਸਾ ਵਾਹਿਗੁਰੂ ਦਾ ਹੈ ਅਤੇ "ਉਹ ਸਾਹਿਬ ਮੈਂ ਉਸ ਕਾ ਚੇਰਾ।" ਉਨ੍ਹਾਂ ਸਿਰ ਤਲੀ ਧਰ ਆਏ ਪੰਜਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ਣ ਪਿਛੋਂ ਗੁਰੂ ਗੋਬਿੰਦ ਸਿੰਘ ਨੇ ਸਚਮੁਚ ਹੀ ਉਨ੍ਹਾਂ ਸਾਹਮਣੇ ਬੀਰ ਆਸਨ ਹੋ ਕੇ ਉਨ੍ਹਾਂ ਪਾਸੋਂ ਚੇਲਾ ਹੋਣਾ ਨਿਸਚੇ ਕਰਾ ਦਿਤਾ ਅਤੇ ਫਿਰ ਸਪਸ਼ਟ ਉਚਾਰਿਆ :

'ਖਾਲਸਾ ਮੇਰਾ ਸਤਿਗੁਰੂ ਪੂਰਾ' ਅਤੇ
ਖਾਲਸ ਸੋ ਮਾ ਕਉ ਉਤਪਤਿ' (ਸਰਬ ਲੋਹ)

ਇਸ ਵਿਸ਼ਵਾਸ ਨੂੰ ਕਿ "ਖਾਲਸਾ ਸਤਿਗੁਰੂ ਹੈ" ਹੋਰ ਪ੍ਰਪੱਕਤਾ ਦੇਣ ਲਈ ਆਪ ਨੇ ਆਪਣੇ ਪਿਛੋਂ ਕਿਸੇ ਇਕ ਵਿਅਕਤੀ ਨੂੰ ਗੁਰ ਗੱਦੀ ਦੀ ਸੌਂਪਨਾ ਕਰਨ ਦੀ ਬਜਾਏ ਇਸ ਪਦ ਤੇ ਗੁਰੂ ਗ੍ਰੰਥ ਸਾਹਿਬ ਅਧੀਨ ਖਾਲਸੇ ਨੂੰ ਥਾਪ ਦਿਤਾ ਅਤੇ ਜਿਸ ਤਰ੍ਹਾਂ "ਪਰਤਛਿ ਰਿਦੇ ਗੁਰੂ ਅਰਜੁਨ ਕੈ ਹਰਿ ਪੂਰਨ ਬ੍ਰਹਮਿ ਨਿਵਾਸ ਲੀਅਉ" ਉਸੇ ਪ੍ਰਕਾਰ "ਖਾਲਸੇ ਮਹਿ ਹੌਂ ਕਰੋਂ ਨਿਵਾਸ" ਕਹਿ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਜੋਤਿ ਖਾਲਸੇ ਵਿਚ ਟਿਕਾ ਦਿਤੀ।

ਅਜ ਵੀਹਵੀਂ ਸਦੀ ਅੰਦਰ ਲੋਕ ਵਿਚਾਰਧਾਰਾ ਇਕ ਪੁਰਖੀ ਰਾਜ (absolute monarchy) ਤੋਂ ਗਣਤੰਤਰੀ ਰਾਜ ਵਲ ਤੁਰ ਰਹੀ ਹੈ, ਪਰ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜਿਸ ਖਾਲਸੇ ਦੀ ਰਚਨਾ ੧੬੯੯ ਵਿਚ ਕੀਤੀ ਉਸਨੂੰ ਦੁਨਿਆਵੀ ਪਾਤਸ਼ਾਹੀਆਂ ਤਾਂ ਕੀ,'ਸੱਚਾ ਅਮਰ ਸੱਚੀ ਪਾਤਸ਼ਾਹੀ' ਚਲਾਉਣ ਦੀ ਸਮਰਥਾ ਭੀ ਪ੍ਰਾਪਤ ਸੀ। ਗੁਰੂ ਸਾਹਿਬ ਤੋਂ ਪਹਿਲਾਂ ਅਨੇਕਾਂ ਪੀਰ ਪੈਗੰਬਰ, ਅਵਤਾਰ ਸੰਸਾਰ ਤੇ ਆਏ ਸਨ, ਪਰ ਦੁਨੀਆਂ ਦੇ ਅੰਦਰ ਇਹ ਪਹਿਲੀ

ਵਾਰ ਸੀ ਕਿ ਕਿਸੇ ਗੁਰੂ ਪੀਰ ਦੇ ਅਨੁਯਾਈ ਸਮੁਚੇ ਤੌਰ ਤੇ ਬਤੌਰ ਜਮਾਇਤ ਦੇ ਇਸ ਪਦਵੀ ਨੂੰ ਪੁਜੇ ਹੋਣ, ਇਹ ਬਖਸ਼ਸ਼ ਪਹਿਲੀ ਵਾਰ ਖਾਲਸੇ ਉਪਰ ਹੀ ਹੋਈ। ਅਜ ਭੀ ਅਸੀਂ ਕਹਿੰਦੇ ਹਾਂ, 'ਗੁਰੂ ਰੂਪ ਖਾਲਸਾ' ਸੋ 'ਖਾਲਸਾ ਪਦ ਦਾ ਕੋਈ ਨਿਰੂਪਣ (concept) ਜਿਸ ਵਿਚ 'ਅਮਰ' ਅਤੇ 'ਪਾਤਸ਼ਾਹੀ' ਸ਼ਾਮਲ ਨਹੀਂ, ਸਹੀ ਨਹੀਂ ਸਮਝਿਆ ਜਾ ਸਕਦਾ। ਸ਼ਾਇਦ ਇਸੇ ਵਿਚਾਰ ਦੇ ਆਧਾਰ ਪਰ ਹੀ ਭਾਈ ਰਤਨ ਸਿੰਘ ਭੰਗੂ ਨੇ 'ਪ੍ਰਾਚੀਨ ਪੰਥ ਪ੍ਰਕਾਸ਼' ਵਿਚ ਖਾਲਸੇ ਬਾਰੇ ਲਿਖਿਆ ਸੀ :

'ਕਿਸ ਹੂੰ ਕੀ ਇਹ ਕਾਣ ਨ ਧਰ ਹੈਂ, ਰਾਜ ਕਰੈ ਇਕੇ ਲਰ ਮਰ ਹੈਂ"।

ਇਸ ਵਿਸ਼ੇ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਖਾਲਸੇ ਬਾਰੇ ਆਪਣਾ ਵਿਚਾਰ ਵੀ ਧਿਆਨ ਯੋਗ ਹੈ :

ਇਨਹੀ ਸੇ ਰਾਜੇ ਉਪਜਾਊਂ, ਰਾਜ ਕਰਨ ਕੀ ਰੀਤ ਸਿਖਾਊਂ,
ਇਨਹੀ ਕੋ ਸਰਦਾਰ ਬਣਾਊਂ, ਤਬੈ ਗੋਬਿੰਦ ਸਿੰਘ ਨਾਮ ਕਹਾਊਂ।"

ਇਸ ਵਿਚਾਰ ਅਧੀਨ ਹੀ ਸਰਬਤ ਦੇ ਭਲੇ ਵਾਸਤੇ ਅਰਦਾਸ ਕਰਨ ਮਗਰੋਂ ਅਸੀਂ 'ਰਾਜ ਕਰੇਗਾ ਖਾਲਸਾ ਆਕੀ ਰਹੈ ਨ ਕੋਇ' ਪੜ੍ਹਕੇ ਖਾਲਸੇ ਦੇ ਉਸ (concept) ਨੂੰ ਅਖਾਂ ਸਾਹਮਣੇ ਲਿਆਉਂਦੇ ਹਾਂ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਬਖਸ਼ਿਆ ਸੀ। ਇਸ (concept)ਵਾਲਾ ਖਾਲਸਾ ਨਿਰਾ ਇਕ ਸੰਗਠਨ ਜਾਂ ਜਥੇਬੰਦੀ ਨਹੀਂ ਜਿਸ ਤਰ੍ਹਾਂ ਦੇ ਸੰਗਠਨ ਕੁਝ ਬੰਦੇ ਇਕੱਠੇ ਹੋ ਕੇ ਥਾਪ ਲੈਂਦੇ ਹਨ। ਅਜੇਹੀਆਂ ਜਥੇਬੰਦੀਆਂ ਤਾਂ ਬਣਦੀਆਂ ਤੇ ਟੁਟਦੀਆਂ ਰਹਿੰਦੀਆਂ ਹਨ, ਖਾਲਸਾ ਇਉਂ ਨਹੀਂ, ਖਾਲਸਾ ਤਾਂ ਇਕ ਸ਼ਕਤੀ (force) ਹੈ ਜਿਸ ਦੇ ਅੰਦਰ ਗੁਰੂ ਸਮਾਇਆ ਹੋਇਆ ਹੈ ਜੋ ਖਾਲਸੇ ਨੂੰ ਕਿਸੇ ਕਾਲ ਡੋਲਣ ਨਹੀਂ ਦੇਂਦਾ।

ਜਿਵੇਂ ਇਕ ਭਾਰੇ ਇੰਜਨ ਦੇ ਅਨੇਕ ਪੁਰਜੇ ਹੁੰਦੇ ਹਨ—ਵਡੇ ਵਡੇ ਪਿਸਟਨ, ਵੀਲ, ਸ਼ਾਫਟ ਤੇ ਰਿੰਗ ਭੀ ਅਤੇ ਛੋਟੇ ਨਟ ਬੋਲਟ ਤੇ ਕਿਲ ਕੋਕੇ ਭੀ। ਇੰਜਨ ਦਾ ਹਰ ਵਡਾ ਛੋਟਾ ਪੁਰਜਾ, ਇੰਜਨ ਨੂੰ ਚਲਦਾ ਰਖਣ ਲਈ ਜ਼ਰੂਰੀ ਹੈ, ਪਰੰਤੂ ਇੰਜਨ ਤੋਂ ਵਖਰਾ ਹੋ ਕੇ ਕੋਈ ਪੁਰਜਾ, ਭਾਵੇਂ ਕਿੰਨਾਂ ਵਡਾ ਕਿਉਂ ਨ ਹੋਵੇ, ਨਿਕੰਮਾ ਹੋ ਜਾਂਦਾ ਹੈ ਅਤੇ ਜੇਕਰ ਇਸਨੇ ਮੁੜ ਆਪਣੀ ਕਦਰ ਪੁਆਉਣੀ ਹੈ ਤਾਂ ਇਹ ਫਿਰ ਆਪਣੀ ਥਾਂ ਫਿਟ ਹੋ ਕੇ ਹੀ ਕਦਰ ਪੁਆ ਸਕਦਾ ਹੈ। ਇਉਂ ਹੀ ਸਿੰਘ ਤੇ ਖਾਲਸੇ ਦਾ ਨਿਜਤਵ ਬੜਾ ਮਹਤਵ-ਪੂਰਨ ਹੈ, ਪਰ ਕੇਵਲ ਖਾਲਸੇ ਵਿਚ ਸਮੋਇਆ ਜਾ ਕੇ ਹੀ ਉਘੜਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਸ਼ਕਤੀ (force) ਦਾ ਰੂਪ ਦੇਣ ਲਈ ਇਕ ਕੀਤਾ ਸੀ, ਇਥੋਂ ਤਕ ਕਿ ਆਪਣੇ ਆਪ ਨੂੰ ਭੀ ਇਸ ਵਿਚ ਸਮੋ ਦਿਤਾ। ਆਪ ਨੇ ਕਿਹਾ : ਖਾਲਸਾ ਇਕ ਟੱਬਰ ਹੈ, ਇਕੋ ਪਿਤਾ ਦੇ ਸਾਰੇ ਬੱਚੇ ਹਨ ਅਤੇ ਇਕੋ ਥਾਂ ਅਨੰਦ ਦੀ ਪੁਰੀ ਦੇ ਸਾਰੇ ਵਾਸੀ ਹਨ, ਖੰਡੇ ਦੇ ਅੰਮ੍ਰਿਤ ਰਾਹੀਂ ਇਹ ਸਾਰੇ ਸਤਿਗੁਰੂ ਦੇ ਘਰ ਜਨਮੇ ਹਨ, ਇਨ੍ਹਾਂ ਦੇ ਪਿਛਲੇ ਕਰਮ, ਧਰਮ, ਕੁਲ ਤੇ ਕਿਰਤ ਸਭ ਨਾਸ਼ ਹੋ ਚੁਕੇ ਹਨ ਅਤੇ ਇਨ੍ਹਾਂ ਇਕ ਧੋਤੀ-ਮਾਂਜੀ ਸਾਫ (clean) ਸਲੇਟ ਦੀ ਨਿਆਈਂ ਆਪਣੇ ਉਪਰ ਗੁਰੂ ਗੋਬਿੰਦ ਸਿੰਘ ਦਾ ਨਿਰਮਲ ਅਕਸ ਉਤਾਰਨਾ ਹੈ। ਗੁਰੂ

ਗੋਬਿੰਦ ਸਿੰਘ ਜੀ ਇਕ ਮਾਡਲ (model) ਹਨ ਜੋ ਖਾਲਸੇ ਦਾ ਅਸਲ ਸਰੂਪ ਹੈ—ਜਿਸ ਸਰੂਪ ਅੰਦਰ ਹਰ ਸਿੰਘ ਨੇ ਢਲਣਾ ਹੈ—ਇਉਂ ਢਲਿਆ ਹਰ ਸਿੰਘ ਭੀ ਖਾਲਸਾ ਹੈ। ਜਿਵੇਂ ਸੋਨੇ ਦਾ ਹਰ ਜ਼ੱਰਾ ਭੀ ਸੋਨਾ ਹੀ ਅਖਵਾਉਂਦਾ ਹੈ, ਇਉਂ ਖਾਲਸੇ ਵਾਲੀ ਕੁਠਾਲੀ ਅੰਦਰ ਸ਼ੁਧ ਹੋਇਆ ਹਰ ਸਿੰਘ ਖਾਲਸਾ ਹੈ ਅਤੇ ਵਾਹਿਗੁਰੂ ਦੀ ਨਿਜੀ ਜਾਗੀਰ ਹੈ ਪਰ ਜਦੋਂ ਇਹ ਖਾਲਸੇ ਦੇ ਮਹਾਨ ਸਰੂਪ ਅੰਦਰ ਸਮੋਇਆ ਜਾਂਦਾ ਹੈ ਤਾਂ "ਖਾਲਸਾ ਮੇਰੋ ਰੂਪ ਹੈ ਖਾਸ" ਹੋ ਜਾਂਦਾ ਹੈ।

ਜੋ ਵਡਿਆਈ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੇ ਬਚਨਾਂ ਅਤੇ ਜੀਵਨ ਕਰਤਵਾਂ ਦੁਆਰਾ ਖਾਲਸੇ ਨੂੰ ਬਖਸ਼ੀ ਅਤੇ ਸੰਨ ੧੪੬੯ ਤੋਂ ਲੈ ਕੇ ੧੬੯੯ ਤਕ ੨੩੦ ਸਾਲ ਦੇ ਲੰਮੇ ਸਮੇਂ ਅੰਦਰ ਜਿਸ ਤਰ੍ਹਾਂ ਇਕ ਸੁਤੰਤਰ ਜੀਵਨ ਦੀ ਉਸਾਰੀ ਹੋਈ—ਜਿਸ ਦਾ ਸਿਖਰ ਖਾਲਸਾ ਸੀ, ਦਾ ਸੰਖੇਪ ਰੂਪ ਵਿਚ ਵਰਨਣ ਹੋ ਚੁਕਾ ਹੈ। ਜਿਸ ਤਰ੍ਹਾਂ ਪਿਛੇ ਦਸਿਆ ਗਿਆ ਹੈ, ਸਮਾਜ ਅੰਦਰ ਆਈ ਅਧੋਗਤੀ ਨੂੰ ਦੂਰ ਕਰਨ ਵਾਸਤੇ ਨਿਆਰਾਪਨ (Individuality) ਦਾ ਹੋਂਦ ਵਿਚ ਆਉਣਾ ਜ਼ਰੂਰੀ ਸੀ, ਉਹ ਨਿਆਰੀ ਹੋਂਦ ਸੰਨ ੧੬੯੯ ਵਿਚ ਖਾਲਸਾ ਰੂਪ ਅੰਦਰ ਉਘੜ ਕੇ ਪ੍ਰਗਟ ਹੋ ਗਈ। ਸਤਿਗੁਰੂ ਗੋਬਿੰਦ ਸਿੰਘ ਜੀ ਦਾ ਇਸ ਹੋਂਦ ਬਾਰੇ ਜੋ ਤਸੱਵਰ ਸੀ ਉਹ **'ਖਾਲਸਾ ਅਕਾਲ ਪੁਰਖ ਕੀ ਫੌਜ' 'ਪ੍ਰਗਟਿਓ ਖਾਲਸਾ ਪਰਮਾਤਮ ਕੀ ਮੌਜ"** ਹੋਣ ਦਾ ਸੀ, ਇਸ ਲਈ ਆਪ ਨੇ ਜੋ ਰੂਪ ਇਸ ਦੇ ਲਈ ਨਿਸਚੇ ਕੀਤਾ ਉਹ ਰੂਪ ਸੀ ਜੋ ਅਕਾਲ ਪੁਰਖ ਨੇ ਇਸ ਨੂੰ ਬਖਸ਼ਿਆ ਸੀ, ਅਥਵਾ ਬਿਨਾਂ ਕਿਸੇ ਪ੍ਰਕਾਰ ਦੀ ਭੰਨ ਤੋੜ ਦੇ 'ਸਾਬਤ ਸੂਰਤ' ਰਹਿਣਾ, ਸਿਰ ਪਰ ਦਸਤਾਰ ਸਜਾਉਣਾ ਪੰਜ ਕਕਾਰਾਂ ਦੀ ਰਹਿਤ ਦੇ ਧਾਰਨੀ ਹੋਣਾ। ਸੋਚਿਆ ਜਾਵੇ ਤਾਂ ਸਾਰਾ ਬਾਣਾ ਹੀ 'ਅਕਾਲ ਪੁਰਖ ਕੀ ਫੌਜ' ਹੋਣ ਦਾ ਸੰਕੇਤ ਦੇਂਦਾ ਹੈ। ਇਸ ਫੌਜ ਅੰਦਰ ਦਾਖਲਾ (Initiation) ਖੰਡੇ ਦੇ ਅੰਮ੍ਰਿਤ ਦੁਆਰਾ ਹੁੰਦਾ ਹੈ ਜੋ ਮਨੁਖ ਨੂੰ 'ਸਿੰਘ' (ਸ਼ੇਰ) ਦੀ ਸ਼ਕਤੀ ਤੇ ਨਾਮ ਪ੍ਰਦਾਨ ਕਰਦਾ ਹੈ। ਅਜਿਹਾ ਮਨੁਖ ਉਸ ਦਿਨ ਤੋਂ ਆਪਣੇ ਆਪ ਨੂੰ 'ਵਾਹਿਗੁਰੂ ਜੀ ਕਾ ਖਾਲਸਾ' ਅਰਥਾਤ ਪਾਤਸ਼ਾਹ ਦੇ ਪਾਤਸ਼ਾਹ ਵਾਹਿਗੁਰੂ ਦੀ ਨਿਜੀ ਮਾਲਕੀ ਦੀ ਲੜੀ ਅੰਦਰ ਪਹੁੰਚਿਆ ਸਮਝਦਾ ਹੈ। ਨਿਰਭਉ ਅਤੇ ਨਿਰਵੈਰ ਵਾਹਿਗੁਰੂ ਦੀ ਮਾਲਕੀ ਬਣ ਜਾਣਾ ਅਜਿਹਾ ਤਸੱਵਰ ਹੈ ਜੋ ਮਨੁਖ ਦੇ ਸਾਰੇ ਡਰ ਭੈ ਦੂਰ ਕਰਕੇ ਉਸ ਨੂੰ 'ਸਚਾ ਅਮਰ ਸਚੀ ਪਾਤਸ਼ਾਹੀ' ਦਾ ਵਾਸੀ ਹੋਣ ਦਾ ਨਿਸਚਾ ਬੰਨ੍ਹਾਉਂਦਾ ਹੈ।

'ਖਾਲਸਾ' ਪਦ ਬਾਰੇ ਗੁਰੂ ਗੋਬਿੰਦ ਸਿੰਘ ਦਾ ਆਪਣਾ (Concept) ਬੜਾ ਮਹਾਨ ਸੀ ਜਿਸਦਾ ਵਿਸਥਾਰ 'ਸਰਬ ਲੋਹ' ਗਰੰਥ ਵਿਚ ਦਿਤਾ ਹੈ। ਇਸ ਵਿਚ ਖਾਲਸੇ ਬਾਰੇ ਲਿਖਦੇ ਹਨ :

'ਉਪਮਾ ਖਾਲਸੇ ਜਾਤ ਨਾ ਕਹੀ' ਅਤੇ
'ਪ੍ਰਭ ਮਹਿ, ਮੋ ਮਹਿ, ਤਾਸਿ ਮਹਿ, ਰੰਚਕ ਨਾਹੀ ਭੇਵ'

ਇਕ ਹੋਰ ਵਿਸ਼ੇਸ਼ ਗੱਲ ਜੋ ਖਾਲਸੇ ਬਾਰੇ ਕਹਿਣੀ ਜ਼ਰੂਰੀ ਹੈ ਉਹ ਖਾਲਸੇ ਦਾ ਇਹ ਵਿਸ਼ਵਾਸ ਹੈ ਕਿ 'ਸਤਿਗੁਰੂ ਮੇਰੇ ਸੰਗ ਹੈ। ਇਹ ਅਜਿਹਾ ਵਿਸ਼ਵਾਸ ਹੈ ਜੋ ਹਰ ਤਰ੍ਹਾਂ ਦੇ ਡਰ ਭੈ ਦੂਰ ਕਰਦਾ ਹੈ। ਫੁਰਮਾਇਆ ਹੈ 'ਜੋਗੀ ਕਉ ਕੈਸਾ

ਡਰ ਹੋਇ' ਅਰਥਾਤ ਜਿਸ ਮਨੁਖ ਦਾ ਮਨ ਸਤਿਗੁਰੂ ਦੇ ਸਦਾ ਅੰਗ ਸੰਗ ਰਹਿਣ ਅੰਦਰ ਜੁੜ ਗਿਆ ਹੈ, ਉਸ ਨੂੰ ਫਿਰ ਕੋਈ ਡਰ ਨਹੀਂ ਰਹਿੰਦਾ। ਸਿੱਖ ਇਤਿਹਾਸ ਇਸ ਤਰ੍ਹਾਂ ਦੀਆਂ ਮਿਸਾਲਾਂ ਨਾਲ ਭਰਪੂਰ ਹੈ। ਸ਼ਹੀਦੀ ਪਾ ਰਹੇ ਹਰ ਸਿੰਘ ਦੀ ਅਡੋਲਤਾ ਦਾ ਆਧਾਰ ਇਹੋ ਨਿਸਚਾ ਸੀ, ਉਹ ਸਮਝਦਾ ਸੀ ਕਿ ਮੇਰੀ ਕੁਰਬਾਨੀ ਨੂੰ ਗੁਰੂ ਤਕ ਰਿਹਾ ਹੈ ਅਤੇ ਜਿੰਨਾ ਬਰਦਾਸ਼ਤ ਦਾ ਜੇਰਾ ਮੇਰੇ ਅੰਦਰ ਬਹੁਤਾ ਹੋਵੇਗਾ ਓਨਾ ਵਧੇਰਾ ਮੇਰਾ ਮੁਖ ਉਜਲਾ ਹੋਵੇਗਾ। ਏਸੇ ਤਰ੍ਹਾਂ ਜੁਧ ਦੇ ਖੇਤਰ ਅੰਦਰ ਲੜ ਰਿਹਾ ਗੁਰੂ ਕਾ ਸਿੰਘ ਇਸੇ ਖਿਆਲ ਨਾਲ ਅਗੇ ਵਧੀ ਜਾਂਦਾ ਹੈ ਕਿ ਮੇਰਾ ਗੁਰੂ ਮੇਰੀ ਬਹਾਦਰੀ ਤੇ ਅਸ਼ ਅਸ਼ ਕਰ ਰਿਹਾ ਹੈ। ਵੇਖੋ ਚਮਕੌਰ ਦੀ ਗੜ੍ਹੀ ਦੁਆਲੇ ਸਿੰਘਾਂ ਦਾ ਜੂਝਣਾ, ਵੇਖੋ ਖਦਰਾਣੇ ਦੀ ਢਾਬ ਕੰਢੇ ਦਸ ਹਜ਼ਾਰ ਸ਼ਾਹੀ ਫੌਜ ਨਾਲ ਥੋੜੇ ਜਿਹੇ ਸਿੰਘਾਂ ਦਾ ਟਕਰਨਾ। ਸੰਨ ੧੭੬੪ ਵਿਚ ਜਦੋਂ ਅਹਿਮਦਸ਼ਾਹ ਅਬਦਾਲੀ ਅਨਗਿਣਤ ਫੌਜ ਲੈਕੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੇ ਚੜ੍ਹ ਆਇਆ ਤਾਂ ਉਥੇ ਉਸਨੂੰ ਕੋਈ ਸਿੰਘ ਨਜ਼ਰੀ ਨਾ ਪਿਆ। ਅਚਨਚੇਤੀ ਬਾਬਾ ਗੁਰਬਖਸ਼ ਸਿੰਘ ਦੀ ਜਥੇਦਾਰੀ ਹੇਠ ਕੇਵਲ ਤੀਹ ਸਿੰਘ ਜੋ ਅਕਾਲ ਬੁੰਗੇ ਅੰਦਰ ਸਨ, ਭਬਕ ਕੇ ਸ਼ਾਹੀ ਫੌਜਾਂ ਉਪਰ ਟੁਟ ਪਏ ਅਤੇ ਅਨੇਕ ਗਾਜ਼ੀਆਂ ਦਾ ਸਫਾਇਆ ਕਰਦੇ ਹੋਏ ਸ਼ਹੀਦ ਹੋ ਗਏ। 'ਕਾਜੀ ਨੂਰ ਮੁਹੰਮਦ' ਉਸ ਸਮੇਂ ਦੇ ਅਖੀਂ ਡਿਠੇ ਹਾਲਾਤ ਆਪਣੀ ਪੁਸਤਕ ਜੰਗ ਨਾਮਾ ਫਾਰਸੀ ਵਿਚ ਇਉਂ ਲਿਖਦਾ ਹੈ :

ਨ ਕਰਦੰਦ ਯਕ ਜ਼ੱਰਾ ਏ ਤਰਸ ਬਾਕ ॥
ਨ ਖੌਫ ਕਤਲ ਓ ਨ ਬੀਮ ਅਜ ਹਲਾਕ ॥

'ਭਾਵ' ਉਨ੍ਹਾਂ ਨੇ ਮਰਨ ਜਾਂ ਕਤਲ ਹੋ ਜਾਣ ਦਾ ਰਤਾ ਭਰ ਫਿਕਰ ਨਾ ਕੀਤਾ ਤੇ ਗਾਜ਼ੀਆਂ ਦੇ ਗਲ ਪਏ ਅਤੇ ਮਾਰੇ ਗਏ।

ਫਿਰ ਵੇਖੋ ਸ. ਸ਼ਾਮ ਸਿੰਘ ਅਤੇ ਉਸਦੇ ਗਿਣਤੀ ਦੇ ਸਾਥੀਆਂ ਦੀ ਸਭਰਾਉ ਤੇ ਅੰਗਰੇਜ਼ ਸਿਪਾਹੀਆਂ ਨਾਲ ਹਥੋ ਹੱਥ ਲੜਾਈ ਅਤੇ ਸਾਰਾਗੜ੍ਹੀ ਦੇ ਮੁਕਾਮ ਤੇ ਕੇਵਲ ਇੱਕੀ ਸਿੰਘਾਂ ਦੀ ਪਠਾਣਾਂ ਨਾਲ ਜੂਝਨ ਦੀ ਵਾਰਤਾ। ਇਹ ਸਾਰੇ ਇਸ ਗੱਲ ਦਾ ਸਬੂਤ ਹਨ ਕਿ ਖਾਲਸੇ ਬਾਰੇ ਗੁਰੂ ਗੋਬਿੰਦ ਸਿੰਘ ਜੀ ਦਾ ਨਿਰਾ ਇਕ ਤਸੱਵਰ ਹੀ ਨਹੀਂ ਸੀ ਬਲਕਿ ਇਹ ਇਕ ਯਥਾਰਥ ਸਚਾਈ ਸੀ।

ਇਹ ਕਹਿਣਾ ਭੀ ਗਲਤ ਹੈ ਕਿ ਇਹ ਗੁਰੂ ਗੋਬਿੰਦ ਸਿੰਘ ਦਾ ਹੀ ਤਸੱਵਰ ਸੀ, ਸਹੀ ਤੌਰ ਤੇ ਸਮਝਿਆ ਜਾਏ ਤਾਂ ਇਹ ਉਸ ਪਿਆਰ ਪ੍ਰੁਤੇ ਹਿਰਦੇ ਦਾ ਮਹਾਨ ਤਸੱਵਰ ਸੀ ਜਿਸਨੇ ਆਪਣੀ ਸ਼ਰਣ ਆਏ ਲੋਕਾਂ ਨੂੰ ਉਠਾਉਣ ਲਈ ਜਤਨ ਅਰੰਭੇ ਸਨ। ਗੁਰੂ ਵਿਚਾਰਧਾਰਾ ਦਾ ਆਦਿ ਤੋਂ ਹੀ ਇਹ ਨਿਸ਼ਾਨਾ ਸੀ ਸ਼ਕਤੀਵਾਨ ਭਗਤਾਂ ਦਾ ਜੋੜ ਪੈਦਾ ਕਰਨਾ, ਜਿਸ ਜੋੜ ਅੰਦਰ ਜੁੜਿਆ ਹਰ ਬੰਦਾ ਨਾਮੀ ਭੀ ਹੋਵੇ ਤੇ ਬੀਰ ਭੀ, ਸੰਤ ਭੀ ਹੋਵੇ ਤੇ ਸਿਪਾਹੀ ਭੀ, ਜੋਗੀ ਭੀ ਹੋਵੇ ਤੇ ਰਾਜਾ ਭੀ, ਦੁਨੀਆਂਦਾਰ ਗ੍ਰਿਹਸਥੀ ਭੀ ਹੋਵੇ ਅਤੇ ਦੁਨੀਆਂ ਦੀ ਪਕੜ ਤੋਂ ਨਿਰਲੇਪ ਭੀ। ਮੌਤ ਜਿਸ ਦਾ ਜੀਵਨ ਹੋਵੇ ਅਤੇ ਦੁਖ ਜਿਸ ਦਾ ਦਾਰੂ, ਜਿਸਨੂੰ ਸਰੀਰਕ ਸੁਖ ਗੁਰੂ ਵਲੋਂ ਬੇਮੁਖ ਨਾ ਕਰ ਸਕਣ, ਜੋ ਧਰਮ ਦੀ ਕਿਰਤ

ਕਰੇ, ਵੰਡ ਕੇ ਛਕੇ ਅਤੇ ਸਰਬਤ ਦੇ ਭਲੇ ਅੰਦਰ ਆਪਣਾ ਭਲਾ ਤਕੇ, ਜਿਸ ਦਾ ਜੀਵਨ ਮਰਨ ਮਨੁਖਤਾ ਲਈ ਹੋਵੇ, ਜਿਸਨੂੰ ਆਉਂਦਾ ਤਕ ਕੇ ਮਜ਼ਲੂਮ ਨੂੰ ਜਾਨ ਪਵੇ ਅਤੇ ਜ਼ਾਲਮ ਭੈ ਖਾਵੇ, ਜਿਸਦੀ ਨੁਹਾਰ ਹੀ ਉਕਤ ਗੁਣਾਂ ਦਾ ਚਿਤਰ ਪ੍ਰਤੀਤ ਹੋਵੇ। ਇਹ ਨੁਹਾਰ ਸੀ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਬਖਸ਼ਸ਼ 'ਸਾਬਤ ਸੂਰਤ' ਅਤੇ ਸਿਰ ਪਰ ਦਸਤਾਰ। ਐਸੀ ਸੀਰਤ ਅਤੇ ਸੂਰਤ ਵਾਲਾ ਹੀ ਵਾਹਿਗੁਰੂ ਜੀ ਕਾ ਖਾਲਸਾ ਕਹਾਉਣ ਦਾ ਹੱਕਦਾਰ ਹੈ।

# ਖਾਲਸੇ ਦਾ ਨਿਆਰਾਪਨ-ਸਿੱਖੀ ਦੇ ਪੰਜ ਕਕਾਰ

ਸਿੱਖੀ ਦੇ ਪੰਜ ਕਕਾਰ ਖਾਲਸਾ ਪੰਥ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਦੇਣ ਹੈ। ਅਜ ਜੇਕਰ ਨੌਜਵਾਨ ਇਨ੍ਹਾਂ ਕਕਾਰਾਂ ਨੂੰ ਧਾਰਨ ਕਰਨ ਵਾਸਤੇ ਤਿਆਰ ਨਹੀਂ ਹੋ ਰਹੇ ਤਾਂ ਇਸ ਵਿਚ ਕਮਜ਼ੋਰੀ ਸਾਡੀ ਹੈ ਕਿ ਅਸੀਂ ਉਨ੍ਹਾਂ ਨੂੰ ਇਨ੍ਹਾ ਕਕਾਰਾਂ ਦੀ ਮਹੱਤਤਾ ਬਾਰੇ ਦਸ ਨਹੀਂ ਸਕੇ। ਇਸੇ ਲਈ ਨੌਜਵਾਨ ਆਮ ਸਵਾਲ ਕਰਦੇ ਹਨ ਕਿ ਧਰਮ ਵਿਚ ਰਹਿਤ ਦੀ ਕੀ ਲੋੜ ਹੈ? ਕਿਉਂ ਧਾਰਨ ਕੀਤੇ ਜਾਣ? ਅੰਮ੍ਰਿਤ ਛਕਣ ਦੀ ਕੀ ਜ਼ਰੂਰਤ ਹੈ? ਬਹੁਤ ਸਾਰੇ ਸਿੱਖ ਵੀ ਅਜਿਹੇ ਮਿਲਦੇ ਹਨ ਜੋ ਕੇਸਾਧਾਰੀ ਹਨ, ਗੁਰਦੁਆਰੇ ਵੀ ਜਾਂਦੇ ਹਨ, ਕੀਰਤਨ-ਕਥਾ ਵੀ ਸਰਵਨ ਕਰਦੇ ਹਨ, ਪਰੰਤੂ ਜਦੋਂ ਉਨ੍ਹਾਂ ਨੂੰ ਅੰਮ੍ਰਿਤ ਛਕਣ ਦੀ ਬੇਨਤੀ ਕੀਤੀ ਜਾਏ ਤਾਂ ਉਹ ਅੰਮ੍ਰਿਤ ਨੂੰ ਇਕ ਔਖੀ ਘਾਟੀ ਦਸ ਕੇ ਅੰਮ੍ਰਿਤ ਛਕਣ ਤੋਂ ਇਨਕਾਰੀ ਹੋ ਜਾਂਦੇ ਹਨ। ਕਈ ਇਹ ਕਹਿੰਦੇ ਸੁਣੇ ਜਾਂਦੇ ਹਨ ਕਿ ਸਿੱਖੀ ਤਾਂ ਮਨ ਦੀ ਚਾਹੀਦੀ ਹੈ ਤਨ ਦੀ ਨਹੀਂ। ਕਈ ਸਿੱਖ ਅਜਿਹੇ ਵੀ ਮਿਲਦੇ ਹਨ ਜੋ ਕੇਸ, ਕੰਘਾ, ਕੜਾ ਤੇ ਕਛਹਿਰੇ ਦੇ ਧਾਰਨੀ ਹੁੰਦੇ ਹਨ ਪਰ ਅੰਮ੍ਰਿਤ ਇਸ ਕਰਕੇ ਨਹੀਂ ਛਕਦੇ ਕਿ ਅੰਮ੍ਰਿਤ ਛਕ ਕੇ ਗਾਤਰੇ ਕ੍ਰਿਪਾਨ ਧਾਰਨ ਕਰਨੀ ਪਵੇਗੀ। ਇਹ ਸਭ ਕੁਝ ਇਸ ਲਈ ਹੈ ਕਿ ਸਾਨੂੰ ਪੰਜ ਕਕਾਰਾਂ ਦੀ ਮਹੱਤਤਾ ਦਾ ਪਤਾ ਨਹੀ। ਜੇ ਸਾਨੂੰ ਗੁਰੂ ਸਾਹਿਬ ਦੇ ਬਖਸ਼ੇ ਹੋਏ ਇਸ ਨਿਆਰੇ ਸਰੂਪ ਦੀ ਅਹਿਮੀਅਤ ਦਾ ਪਤਾ ਲਗ ਜਾਵੇ ਤਾਂ ਕਕਾਰਾਂ ਬਾਰੇ ਸਾਡੇ ਮਨਾਂ ਵਿਚ ਸ਼ੰਕੇ ਉਤਪੰਨ ਨਹੀ ਹੋ ਸਕਦੇ।

**1. ਕੇਸ :** ਅੱਜ ਕੁਝ ਭੁਲੜ ਵੀਰ, ਜਿਨ੍ਹਾਂ ਨੂੰ ਸਿੱਖ ਇਤਿਹਾਸ ਬਾਰੇ ਬਜ਼ੁਰਗਾਂ ਨੇ ਵਾਕਫੀਅਤ ਨਹੀਂ ਦਿਤੀ, ਉਹ ਦਾਹੜੀ ਕੇਸਾਂ ਬਾਰੇ ਵੀ ਕਈ ਤਰ੍ਹਾਂ ਦੇ ਬੇਲੋੜੇ ਸਵਾਲ ਕਰਦੇ ਹਨ। ਕਈ ਨੌਜੁਆਨ ਇਹ ਕਹਿੰਦੇ ਸੁਣੇ ਜਾਂਦੇ ਹਨ ਕਿ ਦਾਹੜੀ ਕੇਸ ਰਖਣ ਦਾ ਕੀ ਫਾਇਦਾ, ਸਿੱਖੀ ਤਾਂ ਮਨ ਦੀ ਚਾਹੀਦੀ ਹੈ, ਤਨ ਦੀ ਨਹੀਂ। ਅਜਿਹੇ ਨੌਜੁਆਨਾਂ ਨੂੰ ਇਹ ਗੱਲ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ 'ਤਨ ਦੀ ਸਿੱਖੀ' 'ਮਨ ਦੀ ਸਿੱਖ' ਨਿਭਾਉਣ ਨਾਲੋਂ ਕਿਤੇ ਸੌਖੀ ਹੈ। ਜੇ ਅਸੀਂ ਗੁਰੂ ਸਾਹਿਬ ਜੀ ਦੇ ਹੁਕਮ ਅਨੁਸਾਰ ਪੰਜ ਕਕਾਰ ਵੀ ਧਾਰਨ ਨਹੀਂ ਕਰ ਸਕਦੇ ਤਾਂ ਫਿਰ ਇਹ ਕਿਵੇਂ ਆਸ ਕੀਤੀ ਜਾ ਸਕਦੀ ਹੈ ਕਿ ਮਨ ਦੀ ਸਿੱਖੀ, ਜਿਸ ਵਿਚ, ਅੰਮ੍ਰਿਤ ਵੇਲੇ ਉਠਣਾ, ਇਸ਼ਨਾਨ ਕਰਨਾ, ਬਾਣੀ ਪੜ੍ਹਣੀ, ਸਿਮਰਨ ਕਰਨਾ, ਗੁਰਦੁਆਰੇ ਜਾ ਕੇ ਸੰਗਤ ਵਿਚ ਕਥਾ, ਕੀਰਤਨ

ਸਰਵਨ ਕਰਨ, ਸੱਚ ਬੋਲਣਾ, ਸੱਚ ਵੇਖਣਾ, ਸੱਚ ਸੁਨਣਾ, ਧਰਮ ਦੀ ਕਿਰਤ ਕਰਨੀ, ਕਾਮ ਕ੍ਰੋਧ ਲੋਭ ਮੋਹ ਹੰਕਾਰ ਆਦਿ ਵਿਕਾਰਾਂ ਤੇ ਕਾਬੂ ਪਾ ਕੇ ਸਭ ਅੰਦਰ ਇਕ ਅਕਾਲਪੁਰਖ ਦੀ ਜੋਤ ਨੂੰ ਸਰਬ ਵਿਆਪਕ ਵੇਖਣਾ, ਸ਼ਾਮਲ ਹੈ ਵਿਚ ਅਸੀਂ ਕਿਵੇਂ ਪਰਪੱਕ ਰਹਿ ਸਕਦੇ ਹਾਂ।

ਜਿਸ ਤਰ੍ਹਾਂ ਇਕ ਖੇਤ ਅੰਦਰ ਜਿਥੇ ਬੀਜ ਪਾਉਣਾ ਨਹਾਇਤ ਜ਼ਰੂਰੀ ਹੈ, ਉਥੇ ਫਸਲ ਦੀ ਰਾਖੀ ਲਈ ਵਾੜ ਲਾਉਣਾ ਕੋਈ ਘਟ ਜ਼ਰੂਰੀ ਨਹੀਂ। ਇਸੇ ਤਰ੍ਹਾਂ ਜਿਥੇ ਆਪਣੇ ਅੰਦਰ ਖਾਲਸੇ ਵਾਲੇ ਗੁਣ ਪੈਦਾ ਕਰਨੇ ਅਤਿਅੰਤ ਜ਼ਰੂਰੀ ਹਨ, ਉਥੇ ਪੰਜ ਕਕਾਰ ਜੋ ਸਿੱਖੀ ਗੁਣਾਂ ਦੀ ਵਾੜ-ਰੂਪ ਹਨ, ਧਾਰਨ ਕਰਨੇ ਅਤੀ ਜ਼ਰੂਰੀ ਹਨ।

ਜੇ ਅਜ ਸਿੱਖ ਧਰਮ ਦੀ ਵਿਲਖਣਤਾ ਹੈ ਤਾਂ ਕੇਵਲ ਇਸੇ ਕਰਕੇ ਕਿ ਕਲਗੀਧਰ ਪਿਤਾ ਨੇ ਸਾਨੂੰ ਨਿਆਰਾ ਸਰੂਪ ਬਖਸ਼ਿਆ ਹੈ। ਜੇ ਪੰਜ ਕਕਾਰਾਂ ਵਾਲਾ ਸਾਡਾ ਨਿਆਰਾ ਸਰੂਪ ਕਾਇਮ ਨਾ ਹੁੰਦਾ ਤਾਂ ਸਿੱਖ ਧਰਮ ਵੀ ਹੋਰਨਾਂ ਮਤਾਂ ਵਾਂਗੂ ਬ੍ਰਾਹਮਣਵਾਦ ਦੇ ਪੇਟ ਵਿਚ ਬੁਰੀ ਤਰ੍ਹਾਂ ਗਰਕ ਹੋ ਜਾਂਦਾ। ਅਜ ਦੁਨੀਆਂ ਦੇ ਹਰ ਕੋਨੇ ਵਿਚ ਜਿਥੇ ਵੀ ਸਿਖਾਂ ਨੇ ਆਪਣੇ ਇਸ ਨਿਆਰੇ ਸਰੂਪ ਨੂੰ ਸੰਭਾਲ ਕੇ ਰਖਿਆ ਹੈ, ਉਥੇ ਹੀ ਉਨ੍ਹਾਂ ਦੀ ਹੋਂਦ ਇਕ ਵਖਰੀ ਕੌਮ ਦੇ ਸਥਾਈ ਰੂਪ ਵਿਚ ਪ੍ਰਗਟ ਹੋਈ ਹੈ।

ਕੇਸ, ਦਾੜ੍ਹੀ ਅਤੇ ਸਿਰ ਦੀ ਦਸਤਾਰ ਸਿੱਖ ਦੇ ਪਾਸ ਗੁਰੂ ਗੋਬਿੰਦ ਸਿੰਘ ਜੀ ਦੀ ਬਖਸ਼ਿਸ਼ ਦੀ ਮੋਹਰ ਹੈ। ਜਿਸ ਤਰ੍ਹਾਂ ਹਰ ਫੌਜੀ ਕਰਮਚਾਰੀ ਪਾਸ ਸ਼ਨਾਖਤੀ ਕਾਰਡ (identity card) ਹੁੰਦਾ ਹੈ, ਜਿਸ ਤਰ੍ਹਾਂ ਕਿਸੇ ਵਿਸ਼ੇਸ਼ ਸੰਸਥਾ ਦੇ ਮੈਂਬਰ ਪਾਸ ਕੋਈ ਪ੍ਰਗਟ ਨਿਸ਼ਾਨ ਹੁੰਦਾ ਹੈ ਜੋ ਉਸ ਨੂੰ ਉਸ ਵਿਸ਼ੇਸ਼ ਵਿਚਾਰ-ਧਾਰਾ ਦੇ ਮੰਨਣ ਵਾਲਾ ਪ੍ਰਗਟ ਕਰਦਾ ਹੈ। ਇਸੇ ਤਰ੍ਹਾਂ ਦਾੜ੍ਹੀ ਕੇਸ ਅਤੇ ਸਿਰ ਉਪਰ ਦਸਤਾਰ, ਗੁਰੂ ਗੋਬਿੰਦ ਸਿੰਘ ਜੀ ਦਾ ਬਖਸ਼ਿਆ ਹੋਇਆ ਖਾਸ ਰੂਪ ਹੈ ਤੇ ਇਹ ਨਿਆਰਾ ਰੂਪ, ਪ੍ਰਗਟ ਕਰਦਾ ਹੈ ਕਿ ਖਾਲਸੇ ਦੀ ਵਿਚਾਰਧਾਰਾ ਵੀ ਬਿਲਕੁਲ ਨਿਆਰੀ ਅਤੇ ਵਿਲੱਖਣ ਹੈ। ਜਿਵੇਂ ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਸਤਰਾਂ ਦਾ ਸਤਿਕਾਰ ਕਰਦੇ ਹਾਂ ਕਿ ਇਹ ਗੁਰੂ ਜੀ ਦੇ ਪਾਵਨ ਸ਼ਸਤਰ ਹਨ। ਇਸੇ ਤਰ੍ਹਾਂ ਦਾੜ੍ਹੀ, ਕੇਸ਼ਾਂ ਤੇ ਦਸਤਾਰ ਵਾਲਾ ਰੂਪ ਵੀ ਸਾਡੇ ਪਾਸੋਂ ਉਸੇ ਸਤਿਕਾਰ ਦੀ ਮੰਗ ਕਰਦਾ ਹੈ।

ਕਈ ਗੁਰਮਤਿ ਤੋਂ ਅਣਜਾਣ ਵੀਰ ਇਹ ਕਹਿ ਦਿਆ ਕਰਦੇ ਹਨ ਕਿ ਜੇ ਕਦੀ ਸਿੱਖ ਵਾਸਤੇ ਕੇਸ, ਦਾੜ੍ਹੀ, ਸਾਬਤ ਸੂਰਤ ਦੀ ਬੰਦਸ਼ ਨਾ ਹੋਵੇ ਤਾਂ ਸਾਰੇ ਹੀ ਸਿੱਖ ਬਣ ਜਾਣ। ਅਜਿਹੀ ਸੋਚਣੀ ਬੜੀ ਬੇਸਮਝੀ ਵਾਲੀ ਤੇ ਹਾਸੋ-ਹੀਣੀ ਹੈ। ਜੇਕਰ ਅਸੀਂ ਦਾੜ੍ਹੀ ਕੇਸਾਂ ਵਾਲਾ ਆਪਣਾ ਵਿਲੱਖਣ ਸਰੂਪ ਹੀ ਖਤਮ ਕਰ ਲਿਆ ਤਾਂ ਫਿਰ ਸਿੱਖ ਕਿਸ ਚੀਜ਼ ਨੂੰ ਸਮਝਿਆ ਜਾ ਸਕੇਗਾ। ਹੋਰਨਾਂ ਲੋਕਾਂ ਨਾਲੋਂ ਸਾਡੀ ਅਡਰੀ ਪਛਾਣ ਕਿਸ ਤਰ੍ਹਾਂ ਹੋ ਸਕੇਗੀ। ਯਾਦ ਰਖਣਾ ਚਾਹੀਦਾ ਹੈ ਕਿ ਜਿਸ ਦਿਨ ਅਸੀਂ ਆਪਣਾ ਸਿੱਖੀ ਸਰੂਪ ਗੁਆ ਬੈਠੇ ਉਸੇ ਵਕਤ ਸਾਡੀ ਸਰਦਾਰੀ ਖਤਮ ਹੋ ਜਾਵੇਗੀ। ਪੁਰਾਤਨ ਗੁਰਸਿੱਖਾਂ ਦੀਆਂ ਸਾਰੀਆਂ ਪਾਵਨ ਸ਼ਹੀਦੀਆਂ ਕੇਵਲ ਇਸੇ ਕਰਕੇ ਹੋਈਆਂ ਸਨ ਕਿ ਸਾਡਾ ਵਖਰਾ

ਸਰੂਪ ਕਾਇਮ ਰਹਿ ਸਕੇ। ਜੇਕਰ ਖਾਲਸਾ ਪੰਥ ਦੀ ਜਥੇਬੰਦੀ ਨੂੰ ਹੁਣ ਤਕ ਬਚਾਈ ਰਖਿਆ ਹੈ ਤੇ ਬਚਾਈ ਆਉਂਦੇ ਹਨ ਤਾਂ ਇਹ ਗੁਰਸਿਖ ਦੇ ਅਡਰੇ ਸਰੂਪ ਵਾਲੇ ਦਾੜ੍ਹੀ ਕੇਸ ਹੀ ਹਨ।

ਗੁਰੂ ਸਾਹਿਬ ਜੀ ਨੇ ਕੇਸ ਰਖਣ ਦੇ ਅਸੂਲ ਨੂੰ ਲਾਜ਼ਮੀ ਕਰਾਰ ਦੇ ਕੇ ਇਕ ਐਸੀ ਕਸਵੱਟੀ ਬਣਾ ਦਿਤੀ ਹੈ ਕਿ ਜਦੋਂ ਵੀ ਕਿਧਰੇ ਕੋਈ ਤ੍ਰੇੜ ਪੈਂਦੀ ਨਜ਼ਰ ਆਵੇ, ਕਿਧਰੇ ਵੀ ਕਈ ਆਪਣੇ ਇਸ ਸਰੂਪ ਨੂੰ ਵਿਗਾੜਨ ਦੀ ਕੋਸ਼ਿਸ਼ ਕਰੇ ਤਾਂ ਫਟ ਪਤਾ ਲਗ ਜਾਂਦਾ ਹੈ ਕਿ ਕਿਥੇ ਕਿੰਨੀ ਢਾਅ ਲਗ ਚੁਕੀ ਹੈ ਤੇ ਜਦੋਂ ਇਹ ਢਾਅ ਲਗੀ ਨਜ਼ਰ ਆਵੇ ਉਸੇ ਸਮੇਂ ਖਾਲਸਾ ਪੰਥ ਸਾਵਧਾਨ ਹੋ ਇਸ ਨੂੰ ਰੋਕਣ ਲਈ ਉਪਰਾਲਾ ਕਰੇ।

2. **ਕੰਘਾ :** ਸਿੱਖ ਦੇ ਕੇਸਾਂ ਵਿਚ ਸਾਂਭਿਆ ਹੋਇਆ ਕੰਘਾ ਹਰ ਵੇਲੇ ਇਹ ਚਿਤਾਵਨੀ ਦਿੰਦਾ ਹੈ ਕਿ ਸਿੱਖ ਕਦੀ ਢਿਲੜ ਨਹੀਂ ਹੋ ਸਕਦਾ। ਸਿੱਖ ਨੇ ਸਦਾ ਚੁਸਤ ਅਤੇ ਸਾਫ ਸੁਥਰਾ ਰਹਿਣਾ ਹੈ। ਇਸੇ ਲਈ ਰਹਿਤ ਨਾਮਿਆਂ ਵਿਚ ਸਿੱਖ ਵਾਸਤੇ ਸਵੇਰ ਸ਼ਾਮ ਦੋਨੋਂ ਵਕਤ ਕੰਘਾ ਕਰਨ ਦਾ ਹੁਕਮ ਹੈ।

3. **ਕੜਾ :** ਸਿੱਖ ਦੀ ਬਾਂਹ ਵਿਚ ਪਿਆ ਹੋਇਆ ਕੜਾ ਯਾਦ ਦਿਵਾਉਂਦਾ ਹੈ, ਗੁਰੂ ਗੋਬਿੰਦ ਸਿੰਘ ਜੀ ਦੀ ਉਸ ਵੀਣੀ ਦੀ, ਜਿਸ ਦੁਆਲੇ ਸਾਡੇ ਵਰਗਾ ਲੋਹੇ ਦਾ ਕੜਾ ਸ਼ੋਭਦਾ ਸੀ ਜੋ ਬਾਂਹ ਦੀਨਾਂ ਤੇ ਦੁਖੀਆਂ ਦੀ ਰਖਿਆ ਲਈ ਉਪਰ ਉਠਦੀ ਸੀ। ਜਿਸ ਬਾਂਹ ਅਦਰ ਦੁਸ਼ਟਾਂ ਨੂੰ ਜੜੋਂ ਉਖੇੜਨ ਦਾ ਨਿਰਭੈ ਬਲ ਸੀ। 'ਪ੍ਰੋ: ਪੂਰਨ ਸਿੰਘ' ਦੇ ਸ਼ਬਦਾਂ ਵਿਚ "ਕੜਾ ਗੁਰੂ ਵਲੋਂ ਬਖਸ਼ਿਆ ਹੋਇਆ ਮਹਾਨ ਤੋਹਫਾ ਹੈ।" ਇਹ ਯਾਦ ਕਰਾਉਂਦਾ ਹੈ ਗੁਰੂ ਇਤਿਹਾਸ ਦੇ ਉਸ ਕਾਂਡ ਦੀ ਜਦੋਂ ਸਿੱਖ ਗੁਰਮਤਿ ਅਸੂਲਾਂ ਵਿਚ ਪ੍ਰਪੱਕ ਹੋ ਕੇ ਵਹਿਮਾਂ ਭਰਮਾਂ ਅਤੇ ਸ਼ੰਕਿਆਂ ਤੋਂ ਉਚੇ ਹੋ ਗਏ ਸਨ। ਜਦੋਂ ਗੁਰਮਤਿ ਦੇ ਇਨ੍ਹਾਂ ਪ੍ਰੇਮੀਆਂ ਨੂੰ ਨਾ ਕੋਈ ਦੇਵੀ ਦੇਵਤਾ ਡਰਾ ਸਕਦਾ ਸੀ ਤੇ ਨਾ ਹੀ ਇਹ ਪ੍ਰੇਮੀ ਸ਼ਨੀ ਦੇਵਤੇ ਦਾ ਭੈ ਮੰਨਣ ਵਾਸਤੇ ਤਿਆਰ ਸਨ। ਜਦੋਂ ਇਕ ਵੇਦਵੇ ਬ੍ਰਾਹਮਣ ਨੇ ਸਿਖਾਂ ਨੂੰ ਕਿਹਾ ਕਿ ਸ਼ਨੀ ਦੇਵਤੇ ਨੂੰ ਪ੍ਰਸੰਨ ਕਰਨ ਲਈ ਦਾਨ ਦਿਉ ਤਾਂ ਸਿੱਖਾਂ ਨੇ ਉਸ ਬ੍ਰਾਹਮਣ ਨੂੰ ਗੁਰਮਤਿ ਦੀ ਸੋਝੀ ਦਿਤੀ ਅਤੇ ਕਿਹਾ ਕਿ ਅਸੀਂ ਕਿਸੇ ਦੇਵਤੇ ਨੂੰ ਨਹੀਂ ਮੰਨਦੇ, ਪਰ ਬ੍ਰਾਹਮਣ ਬਾਰ ਬਾਰ ਕਹਿਣ ਤੇ ਵੀ ਨਾ ਟਲਿਆ ਤਾਂ ਸਿੱਖਾਂ ਨੇ ਉਸ ਦਾ ਤੇਲ ਵਾਲਾ ਬਾਟਾ ਖੋਹ ਲਿਆ ਤੇ ਉਸ ਨੂੰ ਦਸ ਦਿਤਾ ਕਿ ਜਦੋਂ ਦੀ ਸਾਨੂੰ ਗੁਰਮਤਿ ਸਮਝ ਆਈ ਹੈ ਸਾਡੇ ਸਾਰੇ ਭਾਰੇ ਹੋਲੇ ਦਿਨ ਖਤਮ ਹੋ ਗਏ ਹਨ।

ਸਡਾ ਭਰਮ ਦਾ ਗੜ੍ਹ ਟੁਟ ਗਿਆ ਹੈ। ਗੁਰਸਿੱਖਾਂ ਨੇ ਤੇਲ ਵਿਚ ਵੜੇ ਬਣਾ ਕੇ ਸੰਗਤਾਂ ਨੂੰ ਛਕਾਏ ਅਤੇ ਲੋਹੇ ਦੇ ਬਾਟੇ ਦੇ ਕੜੇ ਬਣਾ ਕੇ ਹਥਾਂ ਵਿਚ ਪਹਿਣ ਲਏ। ਜਦੋਂ ਗੁਰੂ ਸਾਹਿਬ ਨੇ ਇਹ ਸਭ ਕੁਛ ਦੇਖਿਆ ਤਾਂ ਬੜੇ ਪ੍ਰਸੰਨ ਹੋਏ ਤੇ ਫੁਰਮਾਇਆ, 'ਤੁਸਾਂ ਵਹਿਮਾਂ ਦੀ ਲੰਮੀ ਦੌੜ ਜਿਤ ਲਈ ਹੈ'। ਸਿੱਖ ਦੇ ਹਥ ਵਿਚ ਪਿਆ ਹੋਇਆ ਕੜਾ ਇਸ ਗਲ ਦੀ ਪੱਕੀ ਨਿਸ਼ਾਨੀ ਹੈ ਕਿ ਸਿੱਖ ਵਹਿਮੀ ਨਹੀ। ਇਹ ਕਿਸੇ ਸਉਣ-ਸ਼ਗਨ ਨੂੰ ਨਹੀਂ ਮੰਨਦਾ। ਸਿੱਖ ਨੇ ਹਥ ਕੜਾ ਪਾ ਕੇ ਸਾਰੇ ਸ਼ਨੀ ਅਤੇ ਮੰਗਲ ਜਿਤ ਲਏ ਹਨ। ਪਰ ਅਜ ਅਸੀਂ ਜੇ ਕੜੇ ਦੀ

ਮਹਾਨਤਾ ਨੂੰ ਨਾ ਸਮਝਦੇ ਹੋਏ ਕੜਾ ਪਹਿਣ ਕੇ ਵੀ ਸ਼ਨਿਚਰ ਦਾ ਭੈ ਆਪਣੇ ਅੰਦਰੋਂ ਨਾ ਕਢ ਸਕੀਏ ਤੇ ਅਣਗਿਣਤ ਵਹਿਮਾਂ ਭਰਮਾਂ ਦਾ ਸ਼ਿਕਾਰ ਹੋਏ ਰਹੀਏ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਅਜੇ ਸਾਨੂੰ ਗੁਰੂ ਜੀ ਵਲੋਂ ਬਖਸ਼ੇ ਹੋਏ ਕੜੇ ਦੀ ਅਹਿਮੀਅਤ ਸਮਝ ਨਹੀਂ ਆਈ।

**4. ਕਿਰਪਾਨ :** ਸਾਨੂੰ ਯਾਦ ਰਖਣਾ ਚਾਹੀਦਾ ਹੈ ਕਿ ਇਹ ਕ੍ਰਿਪਾਨ ਨਿਸ਼ਾਨੀ ਹੈ ਉਸ ਕਿਰਪਾਨ ਦੀ ਜਿਸ ਬਾਰੇ ਕਗਗੀਧਰ ਪਾਤਸ਼ਾਹ ਨੇ ਸਾਹਿਬ-ਜ਼ਾਦਿਆਂ ਨੂੰ ਪਹਿਨਾਦਿਆਂ ਹੋਇਆਂ ਇਹ ਕਿਹਾ ਸੀ, "ਬੇਟਾ ! ਇਹ ਦੁਸ਼ਟ-ਦਮਨੀ ਹੈ ਧਰਮ ਦੇ ਦੋਖੀਆਂ ਦੀ। ਇਹ ਸੂਚਕ ਹੈ ਮੇਰੇ ਅਕਾਲ ਦੀ ਸ਼ਕਤੀ ਦੀ। ਜਾਓ, ਅਤੇ ਇਸ ਨੂੰ ਵਾਹੋ ਪੂਰੇ ਬਲ ਨਾਲ ਅਤੇ ਇਸ ਨਿਸ਼ਚੇ ਨਾਲ ਕਿ ਅਧਰਮ ਦਾ ਨਾਸ਼ ਹੋਣਾ ਅਵੱਸ਼ ਹੈ ਤੇ ਧਰਮ ਦੀ ਜੈ ਜੈ ਕਾਰ ਹੋਣੀ ਜ਼ਰੂਰੀ ਹੈ।"

ਗਾਤਰੇ ਵਿਚ ਪਾਈ ਹੋਈ ਕਿਰਪਾਨ ਨਿਸ਼ਾਨੀ ਹੈ ਉਸ ਕ੍ਰਾਂਤੀ ਦੀ, ਜੋ ਗੁਰੂ ਗੋਬਿੰਦ ਸਿੰਘ ਜੀ ਨੇ ਸੱਤ ਸੌ ਸਾਲ ਦੇ ਮੁਰਦੇ ਹੋ ਚੁਕੇ ਭਾਰਤ ਅੰਦਰ ਲਿਆਂਦੀ। ਦੁਨੀਆਂ ਨੇ ਅਨੇਕਾਂ ਕ੍ਰਾਂਤੀਆਂ ਤਕੀਆਂ ਹਨ। ਇਹ ਕ੍ਰਾਂਤੀਆਂ ਵਖੋ ਵਖਰੇ ਦੇਸ਼ ਵਾਸੀਆਂ ਦੀਆਂ ਲੋੜਾਂ ਤੇ ਹਾਲਾਤ ਅਨੁਸਾਰ ਵਖੋ ਵਖ ਰੂਪ ਲੈਂਦੀਆਂ ਰਹੀਆਂ। ਪਰ ਭਾਵੇਂ ਇਹ ਫਰਾਂਸ ਦੀ ਰਾਜ ਕ੍ਰਾਂਤੀ ਸੀ ਜਾਂ ਰੂਸ ਦੀ ਆਰਥਕ ਤੇ ਰਾਜਸੀ ਕ੍ਰਾਂਤੀ, ਹਰ ਕ੍ਰਾਂਤੀ ਦੀ ਆਪਣੀ ਆਪਣੀ ਵਿਚਾਰਧਾਰਾ ਤੇ ਆਪਣੀ ਆਪਣੀ ਰੂਪ ਰੇਖਾ ਸੀ। ਗੁਰੂ ਸਾਹਿਬ ਨੇ ਜੋ ਕ੍ਰਾਂਤੀ ਸੰਸਾਰ ਅੰਦਰ ਲਿਆਂਦੀ ਉਹ ਸੀ ਮਨੁਖਾ ਜੀਵਨ ਦੀ ਕ੍ਰਾਂਤੀ। ਆਪ ਨੇ ਸੰਸਾਰ ਨੂੰ ਐਸੀ ਜੀਵਨ ਜਾਚ ਦਿਤੀ, ਜੋ ਸੁਮੇਲ ਸੀ ਨਿਵਿਰਤੀ ਤੇ ਪਰਵਿਰਤੀ ਦਾ, ਤਿਆਗ ਤੇ ਗ੍ਰਹਿਨ ਦਾ, ਜੋਗ ਤੇ ਰਾਜ ਦਾ, ਧਰਮ ਤੇ ਸੂਰਮਗਤੀ ਦਾ, ਅਹਿੰਸਕ ਤੇ ਦੁਸ਼ਟ ਦਮਨ ਹੋਣ ਦਾ, ਵੈਰਾਗ ਤੇ ਗਿਆਨ ਦਾ, ਧੀਰਜ ਤੇ ਬਿਰਹਾ ਦਾ, ਅਜੇਹੇ ਸੁਮੇਲ ਵਾਲੀ ਕ੍ਰਾਂਤੀ ਦਾ ਚਿਤਰ ਖਿਚਦੇ ਹੋਏ ਆਪ ਨੇ ਫੁਰਮਾਇਆ, ਕਿ ਇਸ ਕ੍ਰਾਂਤੀ ਨੂੰ ਕਬੂਲਣ ਵਾਲਾ ਸੰਤ ਸਿਪਾਹੀ, ਜੰਗ ਦੇ ਖੇਤਰ ਅੰਦਰ ਤਲਵਾਰ ਵਾਹੁੰਦਾ ਹੋਇਆ ਭੀ ਸਦਾ ਵਾਹਿਗੁਰੂ ਦੇ ਭੈ ਵਿਚ ਰਹੇਗਾ। ਉਹ ਦੁਨੀਆਂ ਅੰਦਰ ਜੱਸ ਖਟਦਾ ਹੋਇਆ ਭੀ ਸਰੀਰ ਨੂੰ ਨਾਸ਼ਮਾਨ ਸਮਝ ਕੇ ਸੰਸਾਰਕ ਜਸ-ਅਪਜਸ ਤੋਂ ਉਤਾਹਾਂ ਰਹੇਗਾ। ਧੀਰਜ ਤੇ ਬਿਬੇਕ ਬੁਧੀ ਵਾਲੇ ਗਿਆਨ ਦੁਆਰਾ ਉਹ ਆਪਣੇ ਅੰਦਰਲੀਆਂ ਹਰ ਡਰੂ ਦੀਆਂ ਕਮਜ਼ੋਰੀਆਂ ਤੇ ਢਹਿੰਦੀਆਂ ਕਲਾਂ ਤੋਂ ਬਚਿਆ ਰਹੇਗਾ।

ਕ੍ਰਿਪਾਨਧਾਰੀ ਹੋਣਾ ਸੁਤੰਤਰਤਾ ਦਾ ਚਿੰਨ੍ਹ ਹੈ। ਇਹ ਸਿੱਖ ਦੇ ਸੁਤੰਤਰ ਜੀਵਨ ਦਾ ਪ੍ਰਤੀਕ ਹੈ। ਕ੍ਰਿਪਾਨ ਉਸ ਸੁਤੰਤਰਤਾ ਦੀ ਨਿਸ਼ਾਨੀ ਹੈ ਜੋ ਹਰ ਥਾਂ ਤੇ ਹਰ ਸਮੇਂ ਅੰਦਰ ਅਜ਼ਾਦ ਜੀਵਨ ਜੀਉਣ ਤੇ ਕਿਸੇ ਜਾਬਰ ਦੀ ਈਨ ਨਾ ਮੰਨਣ ਦੀ ਹਮੇਸ਼ਾ ਚਿਤਾਵਨੀ ਦਿੰਦੀ ਹੈ। ਇਹ ਸਿੱਖ ਨੂੰ ਹਮੇਸ਼ਾਂ ਉਸ ਗੁਰੂ ਦੀ ਯਾਦ ਦਿਵਾਉਂਦੀ ਹੈ ਜਿਸ ਨੇ ਅਕਾਲਪੁਰਖ ਤੋਂ ਬਿਨਾਂ ਕਦੇ ਕਿਸੇ ਦੀ ਈਨ ਨਹੀਂ ਸੀ ਮੰਨੀ। ਸਿੱਖ ਦੀ ਕਿਪਾਨ ਇਸ ਗਲ ਦੀ ਨਿਸ਼ਾਨੀ ਹੈ ਕਿ ਸਿੱਖ ਕਦੀ ਵੀ ਗੁਲਾਮੀ ਵਾਲਾ ਜੀਵਨ ਜੀਊਣਾ ਪ੍ਰਵਾਨ ਨਹੀਂ ਕਰਦਾ, ਭਾਵੇਂ ਇਹ ਗੁਲਾਮੀ ਰਾਜਸੀ ਹੋਵੇ ਜਾਂ ਸਮਾਜਕ, ਆਰਥਕ ਹੋਵੇ ਜਾਂ ਭਾਈਚਾਰਕ।

ਜੇ ਅਸੀਂ ਚਾਹੁੰਦੇ ਹਾਂ ਕਿ ਸਾਡੀ ਅਣਖ ਕਾਇਮ ਰਹੇ ਤਾਂ ਜ਼ਰੂਰੀ ਹੈ ਅਸੀਂ ਕ੍ਰਿਪਾਨ ਕਾਇਮ ਰਖੀਏ। ਸ਼ਸਤਰ ਧਾਰਨ ਕਰਨ ਵਿਚ ਹੀ ਗੁਰੂ ਪਾਤਸ਼ਾਹ ਦੀ ਖੁਸ਼ੀ ਹੈ। ਜਦੋਂ ਗੁਰੂ ਜੀ ਨੇ ਖਾਲਸੇ ਨੂੰ ਅੰਮ੍ਰਿਤ ਛਕਾਇਆ ਸੀ ਤਾਂ ਉਸ ਸਮੇਂ ਸ਼ਸ਼ਤਰ ਧਾਰਨ ਕਰਨ ਦੇ ਹੁਕਮ ਨੂੰ ਬਿਆਨ ਕਰਦੇ ਹੋਏ ਕਵੀ ਸੰਤੋਖ ਸਿੰਘ ਜੀ ਨੇ ਇਸ ਪ੍ਰਕਾਰ ਵਰਨਣ ਕੀਤਾ ਹੈ :

ਜਬ ਹਮਰੇ ਦਰਸ਼ਨ ਕੋ ਆਵਹੁ। ਬਣ ਸੁਚੇਤ ਸ਼ਸ਼ਤਰ ਸਜਾਵਹੁ।
ਕਮਰ ਕਸਾ ਕਰ ਦੇਉ ਦਿਖਾਈ। ਹਮਰੀ ਖੁਸ਼ੀ ਹੋਇ ਅਧਿਕਾਈ ॥

ਜਿਸ ਸਮੇਂ ਦੇਸ਼ ਅੰਦਰ, ਬਹੁ ਗਿਣਤੀ ਨੂੰ ਪ੍ਰਗਟ ਤੌਰ ਤੇ ਆਪਣੇ ਧਰਮ ਕਰਮ ਦੀ ਖੁਲ ਨਹੀਂ ਸੀ, ਜਦੋਂ ਹਿਦੂਆਂ ਦੇ ਮੰਦਰਾਂ, ਤੀਰਥਾਂ, ਬ੍ਰਾਹਮਣ ਤੇ ਗਊ ਆਦਿ ਤੇ ਟੈਕਸ ਲਗਾਇਆ ਜਾਂਦਾ ਸੀ, ਜਦੋ ਉਨ੍ਹਾਂ ਲਈ ਕੋਈ ਜਲੂਸ ਆਦਿ ਕਢਣਾ, ਵਾਜਾ ਵਜਾਉਣਾ, ਘੋੜੇ ਤੇ ਚੜਣਾ, ਕਿਸੇ ਪ੍ਰਕਾਰ ਦਾ ਹਥਿਆਰ ਤਥਾ ਸ਼ਸਤਰ ਆਦਿ ਲੈ ਕੇ ਫਿਰਨਾਂ ਵਿਵਰਜਿਤ ਸੀ, ਉਸ ਸਮੇਂ ਗੁਰੂ ਗੋਬਿੰਦ ਸਿੰਘ ਜੀ ਦਾ ਸਵੇਰੇ ਸ਼ਾਮ ਰਣਜੀਤ ਨਗਾਰਾ ਵਜਾਉਣ ਅਤੇ ਸਿੱਖ ਦਾ ਸਿੱਖ ਨੂੰ ਮਿਲਣ ਸਮੇਂ ਉਚੀ ਆਵਾਜ਼ ਵਿਚ, ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ਬੁਲਾਉਣਾ, ਸਿਖਾਂ ਲਈ ਘੋੜੇ ਅਤੇ ਸ਼ਸਤਰ ਲਿਆਉਣ ਦਾ ਹੁਕਮ ਦੇਣਾ ਅਤੇ ਸਭ ਤੋਂ ਵਧ ਕੇ ਕ੍ਰਿਪਾਨ ਨੂੰ ਸਿਖੀ ਰਹਿਤ ਦਾ ਜ਼ਰੂਰੀ ਅੰਗ ਬਣਾ ਦੇਣਾ, ਗੁਲਾਮੀ ਵਾਲੀ ਦਸ਼ਾ ਵਿਰੁਧ ਇਕ ਬਹੁਤ ਵਡੀ ਬਗਾਵਤ ਸੀ।

ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਤੋਂ ਲੈ ਕੇ ਸਿਖ ਰਾਜ ਦੇ ਅੰਤ ਭਾਵ ਸੰਨ 1849 ਤਕ ਸਿਖਾਂ ਨੇ ਕਦੀ ਵੀ ਕ੍ਰਿਪਾਨ ਨੂੰ ਹਥੋਂ ਨਹੀ ਛਡਿਆ। ਸੰਨ 1849 ਵਿਚ ਜਦੋਂ ਅੰਗਰੇਜ ਨੇ ਵਿਸਵਾਸ਼ ਘਾਤ ਡੋਗਰਿਆਂ, ਬ੍ਰਾਹਮਣਾਂ, ਵਜੀਰਾਂ ਤੇ ਜਰਨੈਲਾਂ ਦੀ ਸਹਾਇਤਾ ਨਾਲ ਪੰਜਾਬ ਦਾ ਰਾਜ ਸਾਂਭਿਆ ਤਾਂ ਸਮੂਹ ਫੌਜੀ ਸਿਖ ਸਰਦਾਰਾਂ ਤੇ ਜੁਆਨਾਂ ਨੂੰ ਆਪਣੀ ਆਪਣੀ ਕਿਰਪਾਨ ਭੁੰਜੇ ਰੱਖ ਦੇਣ ਦਾ ਹੁਕਮ ਦਿਤਾ ਗਿਆ। ਹਰ ਸਿੱਖ ਆਪਣੀ ਕ੍ਰਿਪਾਨ ਬੜੇ ਸਤਿਕਾਰ ਤੇ ਪਿਆਰ ਨਾਲ ਚੁੰਮਦਾ ਅਤੇ ਅਤੀ ਬੇਹਬਲ ਦਸ਼ਾ ਅੰਦਰ ਇਸ ਨੂੰ ਭੁੰਜੇ ਰਖਕੇ ਲਾਂਭੇ ਹੋ ਜਾਂਦਾ। ਉਸ ਸਮੇਂ ਹਰ ਸਿੱਖ ਜਾਣਦਾ ਸੀ ਕਿ ਉਹ ਆਪਣੀ ਕ੍ਰਿਪਾਨ ਹੀ ਅੰਗਰੇਜ਼ ਸਰਕਾਰ ਦੇ ਹਵਾਲੇ ਨਹੀਂ ਕਰ ਰਿਹਾ ਸਗੋਂ, ਇਸ ਦੇ ਨਾਲ ਬੜੇ ਮਹਿੰਗੇ ਭਾਅ ਲਈ ਅਜ਼ਾਦੀ ਨੂੰ ਹਥੋਂ ਗਵਾ ਰਿਹਾ ਹੈ। ਸਿੱਖਾਂ ਦੇ ਉਸ ਸਮੇਂ ਵਡੇ ਦੁਖ ਦਾ ਕਾਰਨ ਰਾਜ ਭਾਗ ਦਾ ਖੁਸਣਾ ਨਹੀਂ ਸੀ ਕਿ ਬਲਕਿ ਹਰ ਸਿੱਖ ਇਹ ਸਮਝਦਾ ਸੀ ਕਿ ਉਹ ਕਿਰਪਾਨ ਨੂੰ ਹਥੋਂ ਛਡ ਕੇ ਗੁਲਾਮੀ ਖਰੀਦ ਰਿਹਾ ਹੈ। ਅੰਗਰੇਜ਼ ਸਰਕਾਰ ਦਾ ਦਬ-ਦਬਾ ਹੋਇਆ। ਪੰਜਾਬ ਅੰਦਰ ਆਰਮਜ਼ ਐਕਟ ਲਾਗੂ ਹੋ ਜਾਣ ਨਾਲ ਸਿੱਖਾਂ ਲਈ ਗਾਤਰੇ ਵਾਲੀ ਕ੍ਰਿਪਾਨ ਪਹਿਨਣ ਦਾ ਸਵਾਲ ਖਤਮ ਹੋ ਗਿਆ। ਪ੍ਰੰਤੂ ਕ੍ਰਿਪਾਨ, ਜੋ ਸਿੱਖਾਂ ਲਈ ਅਜ਼ਾਦ ਜੀਵਨ ਦੀ ਪ੍ਰਤੀਕ ਸੀ ਜੋ ਗੁਲਾਮੀ ਦੀਆਂ ਜ਼ੰਜੀਰਾਂ ਨੂੰ ਕਟਣ ਵਾਲੀ ਕਲਗੀਧਰ ਪਾਤਸ਼ਾਹ ਦੀ ਪਿਆਰੀ ਬਖਸ਼ਿਸ਼ ਸੀ, ਉਸ ਕ੍ਰਿਪਾਨ ਨੂੰ ਸਿੱਖ ਕਿਵੇਂ ਭੁਲ ਸਕਦੇ ਸਨ। ਅਕਾਲੀ ਲਹਿਰ ਸਮੇਂ ਕ੍ਰਿਪਾਨ ਦੀ ਅਜ਼ਾਦੀ ਹਿਤ ਮੋਰਚਾ ਲਗਾ

ਤਾਂ ਮਜਬੂਰ ਹੋ ਕੇ ਅੰਗਰੇਜ਼ ਸਰਕਾਰ ਨੂੰ ਸਿੱਖਾਂ ਲਈ ਕ੍ਰਿਪਾਨ ਬਿਨਾਂ ਕਿਸੇ ਮਿਥੀ ਲੰਬਾਈ ਦੇ, ਪਹਿਨਣ ਦੀ ਖੁਲ੍ਹ ਦੇਣੀ ਪਈ ।

ਇਹ ਹੈ ਕ੍ਰਿਪਾਨ ਦਾ ਮਹੱਤਵਪੂਰਨ ਸ਼ਾਨਦਾਰ ਇਤਿਹਾਸ । ਸੋ ਜੇਕਰ ਸਾਨੂੰ ਇਤਿਹਾਸ ਦੀ ਮਹੱਤਤਾ ਸਮਝ ਪੈ ਜਾਵੇ ਤਾਂ ਫਿਰ ਕ੍ਰਿਪਾਨ ਨੂੰ ਗਲ ਪਹਿਨਣ ਤੋਂ ਕੋਈ ਕਿਵੇਂ ਇਨਕਾਰੀ ਹੋ ਸਕਦਾ ਹੈ ?

**5. ਕਛਹਿਰਾ :** ਲੱਕ ਦੁਆਲੇ ਪਹਿਰਿਆ ਹੋਇਆ ਕਛਹਿਰਾ ਜਿਥੇ ਨੰਗੇਜ ਨੂੰ ਪੂਰੀ ਤਰ੍ਹਾਂ ਢਕਦਾ ਹੈ ਉਥੇ ਇਸ ਗੱਲ ਦਾ ਵੀ ਪ੍ਰਤੀਕ ਹੈ ਕਿ ਸਿੱਖ ਨੇ ਆਪਣਾ ਆਚਰਣ ਉੱਚਾ ਤੇ ਸੁੱਚਾ ਰਖਣਾ ਹੈ ।

ਇਹ ਪੰਜ ਕਕਾਰ ਜਿਥੇ ਸਰੀਰ ਦੀਆਂ ਜਰੂਰੀ ਲੋੜਾਂ ਨੂੰ ਪੂਰਾ ਕਰਨ ਵਾਲੇ ਹਨ ਉਥੇ ਇਨ੍ਹਾਂ ਨੂੰ ਪਹਿਨਣ ਨਾਲ ਉਸ ਰੂਪ ਨੂੰ ਸੰਪੂਰਨਤਾ ਮਿਲਦੀ ਹੈ ਜੋ ਰੂਪ ਸਿੱਖ ਦੇ ਗੁਰੂ ਦਾ ਹੈ। ਇਹ ਪੰਜ ਕਕਾਰ ਗੁਰੂ ਦੀ ਦੇਣ ਹਨ ਜਿਸ ਲਈ ਸਿੱਖ ਇਨ੍ਹਾਂ ਨੂੰ ਪਿਆਰਦਾ ਹੈ ਅਤੇ ਆਪਣੇ ਅੰਗ ਸੰਗ ਰਖਦਾ ਹੈ। ਸਿੱਖ ਨੇ ਕਕਾਰ ਇਸ ਲਈ ਧਾਰਨ ਕਰਨੇ ਹਨ ਕਿਉਂਕਿ ਐਸਾ ਕਰਨਾ ਸਿੱਖ ਨੂੰ ਗੁਰੂ ਜੀ ਦਾ ਹੁਕਮ ਹੈ,ਕਿਉਂਕਿ ਗੁਰੂ ਜੀ ਦੀ ਪ੍ਰਸੰਨਤਾ ਇਨ੍ਹਾਂ ਨੂੰ ਪਹਿਨਣ ਵਿਚ ਹੈ ਇਸ ਲਈ ਸਿੱਖ ਕਿਸੇ ਵੀ ਕਕਾਰ ਦਾ ਤਿਆਗ ਨਹੀਂ ਕਰ ਸਕਦਾ ।

ਗੁਰੂ ਸਾਹਿਬ ਦਾ ਆਪਣਾ ਫੁਰਮਾਨ ਹੈ ਕਿ ਮੈਂ ਸਿੱਖ ਨੂੰ ਕਕਾਰ ਧਾਰਨ ਕਰਨ ਤੋਂ ਛੋਟ ਨਹੀਂ ਦੇ ਸਕਦਾ । ਆਪ ਫੁਰਮਾਉਂਦੇ ਹਨ :

ਨਿਸ਼ਾਨੇ ਸਿਖੀ ਈ ਪੰਜ ਹਰਫ ਕਾਫ਼ ॥ ਹਰਗਿਜ਼ ਨਾ ਬਾਸ਼ਦ ਈ ਪੰਜ ਮੁਆਫ਼ ॥
ਕੜਾ ਕਾਰਦੋ ਕਛ ਕੰਘਾ ਬਿਦਾਨ ॥ ਬਿਨਾਂ ਕੇਸ ਹੇਚ ਅਸਤ ਜੁਮਲਾ ਨਿਸ਼ਾਨ ॥

**ਬਾਣੀ ਤੇ ਬਾਣਾ :** ਗੁਰੂ ਸਾਹਿਬ ਦੀ ਪ੍ਰਸੰਨਤਾ ਲੈਣ ਵਾਸਤੇ ਜਿਥੇ ਅਸੀਂ ਪੰਜ ਕਕਾਰਾਂ ਵਾਲਾ ਬਾਣਾ ਸਜਾਉਂਣਾ ਹੈ ਉਥੇ ਨਾਲ ਹੀ ਆਪਣੇ ਬੋਲ ਤੋਲ ਤੇ ਵਰਤਣ ਵਿਹਾਰ ਨੂੰ ਗੁਰੂ ਹੁਕਮਾਂ ਦੇ ਅਨੁਕੂਲ ਬਣਾਉਣਾ ਵੀ ਬਹੁਤ ਜਰੂਰੀ ਹੈ । ਜੋ ਸਾਡਾ ਬਾਹਰਲਾ ਸਰੂਪ ਤਾਂ ਖਾਲਸੇ ਵਾਲਾ ਹੈ ਪਰ ਅੰਦਰ ਖਾਲਸੇ ਵਾਲੇ ਗੁਣ ਨਹੀਂ, ਉਹ ਗੁਣ ਜਿਨ੍ਹਾਂ ਗੁਣਾਂ ਲਈ ਇਹ ਪੰਜ ਕਕਾਰ ਸਾਨੂੰ ਬਖਸ਼ੇ ਗਏ ਸਨ, ਜੇ ਉਹ ਸਾਡੇ ਜੀਵਨ ਅੰਦਰ ਨਹੀਂ ਤਾਂ ਸਾਡਾ ਬਹਾਰਲਾ ਬਾਣਾ ਗੁਰੂ ਸਾਹਿਬ ਦੀਆਂ ਨਜਰਾਂ ਵਿਚ ਭੇਖ ਬਣ ਜਾਵੇਗਾ ਅਤੇ ਭੇਖੀ ਮਨੁਖ ਵਾਸਤੇ ਗੁਰੂ ਦੇ ਚਰਨਾਂ ਵਿਚ ਕੋਈ ਥਾਂ ਨਹੀਂ ।

ਇਸ ਨੁਕਤੇ ਨੂੰ ਹੋਰ ਸਪਸ਼ਟ ਕਰਨ ਲਈ ਅਸੀਂ ਇਕ ਉਦਾਹਰਣ ਲੈਂਦੇ ਹਾਂ । ਹਰ ਦੇਸ਼ ਤਥਾ ਹਕੂਮਤ ਦਾ ਆਪਣਾ ਆਪਣਾ ਸਿੱਕਾ ਹੁੰਦਾ ਹੈ । ਜਿਸ ਉਪਰ ਸੰਬੰਧਤ ਬਾਦਸ਼ਾਹ ਜਾਂ ਰਾਜ ਦੀ ਪ੍ਰਵਾਣਤ ਮੋਹਰ ਹੁੰਦੀ ਹੈ । ਜੇਕਰ ਅਜਿਹੀ ਮੋਹਰ ਸਿੱਕੇ ਉਤੇ ਨ ਉਕਰੀ ਹੋਵੇ ਤਾਂ ਉਹ ਸਿੱਕੇ ਦਾ ਕੁਝ ਮੁਲ ਨਹੀਂ ਪੈਂਦਾ । ਸਿੱਕੇ ਤੇ ਲੱਗੀ ਹੋਈ ਮੋਹਰ, ਸਿੱਕੇ ਦੀ (face value) ਜ਼ਾਹਰ ਕਰਦੀ ਹੈ । ਇਸ ਮੋਹਰ ਤੋਂ ਸਾਨੂੰ ਇਹ ਨਿਸਚਾ ਹੁੰਦਾ ਹੈ ਕਿ ਦੇਸ਼ ਅੰਦਰ ਜਿਥੇ ਵੀ ਇਹ ਲਿਜਾਇਆ ਜਾਵੇਗਾ ਇਹ ਆਪਣਾ ਮੁਲ ਪੁਵਾਇਗਾ । ਪਰ ਕਈ ਵਾਰ ਸਿੱਕੇ ਦੀ ਮੋਹਰ ਠੀਕ ਹੁੰਦੀ ਹੈ, ਫਿਰ ਵੀ ਉਸਨੂੰ ਖੋਟਾ ਕਹਿ

ਕੇ ਮੋੜ ਦਿਤਾ ਜਾਂਦਾ ਹੈ ਕਿਉਂਕਿ ਉਸ ਅੰਦਰ ਪਰਵਾਣਤ ਮਿਣਤੀ ਦਾ ਸੋਨਾ ਜਾਂ ਚਾਂਦੀ ਨਹੀਂ ਹੁੰਦਾ। ਇਸ ਨੂੰ ਸਿੱਕੇ ਦੀ (intrinsic Value) ਸਮਝੋ। ਸੋ ਉਹੀ ਸਿੱਕਾ ਪ੍ਰਵਾਣ ਚੜ੍ਹਦਾ ਹੈ ਜਿਸ ਦੀ ਮੋਹਰ ਵੀ ਠੀਕ ਹੋਵੇ ਉਸ ਨੂੰ ਬਨਾਉਣ ਵਾਲੀ ਵਰਤੀ ਗਈ ਧਾਤ ਵੀ ਪੂਰੀ ਮਾਤਰਾਂ ਵਿਚ ਸ਼ੁਧ ਹੋਵੇ। ਠੀਕ ਇਸੇ ਤਰ੍ਹਾਂ ਗੁਰੂ ਦੇ ਸਿੱਖਾਂ ਵਾਸਤੇ ਬਾਨਾ ਅਤੇ ਬਾਣੀ ਹੈ। ਬਾਣਾ ਖਾਲਸਾ ਪੰਥ ਦੀ ਜਥੇਬੰਦੀ ਦਾ ਸ਼ਿੰਗਾਰ ਹੈ। ਬਾਣਾ ਇਸ ਦੀ ਆਤਮਾ ਦਾ ਅਧਾਰ ਹੈ। ਜਿਵੇਂ ਕਿਸੇ ਸਰੀਰ ਦੀ ਸ਼ੋਭਾ ਆਤਮਾ ਨਾਲ ਹੈ ਇਵੇਂ ਹੀ ਸਿੱਖ ਦੇ ਜੀਵਨ ਲਈ ਗੁਰੂ ਕਾ ਬਾਣਾ ਅਤੇ ਗੁਰੂ ਕੀ ਬਾਣੀ ਹੈ। ਜੋ ਬਾਣਾ ਤਾਂ ਖਾਲਸੇ ਵਾਲਾ ਰਖਦੇ ਹਨ ਪਰ ਅੰਦਰ ਸਿੱਖੀ ਜੀਵਨ ਦੀ ਲਾਗ ਨਹੀਂ, ਅੰਮ੍ਰਿਤਧਾਰੀ ਗੁਰਸਿਖਾਂ ਵਾਲੇ ਗੁਣ ਨਹੀਂ, ਤਦੋਂ ਐਸਾ ਬਾਣਾ ਨਿਰ ਭੇਖ ਬਣ ਜਾਂਦਾ ਹੈ।

ਇਸੇ ਤਰ੍ਹਾਂ ਜਿਨ੍ਹਾਂ ਅੰਦਰ ਬਾਣੀ ਦਾ ਆਧਾਰ ਤਾਂ ਹੈ, ਪਰੰਤੂ ਸਿੰਘਾਂ ਵਾਲਾ ਬਾਣਾ ਅਥਵਾ ਰੂਪ ਨਹੀਂ, ਉਹ ਪਰਵਾਣਤ ਸਰਕਾਰੀ ਮੋਹਰ ਤੋਂ ਬਿਨਾਂ ਉਸ ਸਿੱਕੇ ਦੀ ਨਿਆਈਂ ਹੀ ਹਨ, ਜੋ ਖਾਲਸਾ ਜਥੇਬੰਦੀ ਅੰਦਰ ਆਪਣਾ ਮੁਲ ਨਹੀਂ ਪਵਾ ਸਕਦਾ। ਇਸ ਲਈ ਗੁਰੂ ਦੇ ਸਿੰਘਾਂ ਲਈ ਗੁਰੂ ਦੀ ਬਾਣੀ ਅਤੇ ਗੁਰੂ ਦਾ ਬਾਣਾ ਦੋਨੋਂ ਵਿਸ਼ੇਸ਼ ਮਹੱਤਤਾ ਰਖਦੇ ਹਨ।

ਅਸੀਂ ਇਸ ਲੇਖ ਨੂੰ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਉਚਾਰੇ ਹੋਏ ਇਸ ਸਵੱਈਏ ਨਾਲ ਸਮਾਪਤ ਕਰਦੇ ਹਾਂ।

ਜਾਗਤ ਜੋਤਿ ਜਪੈ ਨਿਸਬਾਸੁਰ ਏਕ ਬਿਨਾਂ ਮਨ ਨੈਕ ਨ ਆਨੈ ॥
ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਠ ਭੂਲ ਨ ਮਾਨੈ ॥
ਤੀਰਥ ਦਾਨ ਦਯਾ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ ॥
ਪੂਰਨ ਜੋਤਿ ਜਗੈ ਘਟ ਮੈ, ਤਬ ਖਾਲਸ ਤਾਹਿ ਨਖਾਲਸ ਜਾਨੈ ॥

ਆਪਣੇ ਅੰਦਰ ਪੂਰਨ ਜੋਤ ਦਾ ਜਗ ਪੈਣਾ ਹੀ ਖਾਲਸਾ ਹੋਣਾ ਹੈ।